ਮੁੱਲ 35/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 106 ਸਾਲ 9 6 ਅਕਤੂਬਰ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ
21 ਅਪ੍ਰੈਲ 1850 - 6 ਸਤੰਬਰ 1901

**ਅੰਦਰ ਪੜ੍ਹੋ ਸੰਪਾਦਕੀ**

...ਚਲੋ ਸਭ ਕੁੱਝ ਛਡੋ....! ਪਰ ਇਹ ਤਾਂ ਜੱਗ ਜਾਹਰ ਹੋ ਚੁੱਕਾ ਹੈ ਕਿ ਦੁਸ਼ਮਣ ਨੇ ਸ਼ਰੇਆਮ ਲਿਖਤੀ ਤੌਰ 'ਤੇ ਲਲਕਾਰਾ ਮਾਰਕੇ, ਸਮਾਂ ਦੇਕੇ, ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ ਗਲੀਆਂ ਵਿੱਚ ਖਿਲਾਰੇ.....ਸਾਡੀ ਗੈਰਤ ਨੂੰ .......???

## ਜ਼ਮੀਰ ਨਹੀਂ ਜਾਗੀ

**ਗੁਰੂ ਦੀ ਹੋਈ ਬੇਪਤੀ ਪੰਥਕ ਸਰਕਾਰ ਦੀ ਜ਼ਮੀਰ ਨਹੀਂ ਜਾਗੀ**
**ਸ਼੍ਰੋਮਣੀ ਕਮੇਟੀ, ਵਿਕਾਊ ਜਥੇਦਾਰਾਂ ਨੇ ਸ਼ਰਮ-ਹਿਆ ਤਿਆਗੀ**

ਜੂਨ 2015 'ਚ ਗੁਰੂ ਗ੍ਰੰਥ ਜੀ ਦਾ ਸਰੂਪ ਸ਼ਰੇਆਮ ਚੁਰਾਇਆ
ਫਿਰ ਸਤੰਬਰ ਵਿੱਚ ਲਲਕਾਰ ਕੇ ਅੰਗ-ਅੰਗ ਗਲੀਆਂ 'ਚ ਉਡਾਇਆ
ਜਿਮੇਂਵਾਰ ਭੱਜੇ ਜ਼ਿਮੇਵਾਰੀਆਂ ਤੋਂ ਬਣਕੇ ਪਾਪਾਂ ਦੇ ਭਾਗੀ।
**ਗੁਰੂ ਦੀ ਹੋਈ ਬੇਪਤੀ ........................।**
ਪੰਥਕ ਧਿਰਾਂ ਨੇ ਕੱਠੀਆਂ ਹੋ ਕੇ ਸੀ ਜਦੋਂ ਰੋਸ ਜਤਾਇਆ
ਰੋਹ ਦਾ ਰੁੱਖ ਬਦਲਣ ਲਈ ਵਿਕਾਊ ਜਥੇਦਾਰਾਂ ਤੋਂ ਪਾਪ ਕਰਾਇਆ
ਮੁਆਫ ਕਰਕੇ ਸੌਦਾ ਸਾਧ ਨੂੰ ਆਪ ਬਣਗੇ ਦਾਗੀ।
**ਗੁਰੂ ਦੀ ਹੋਈ ਬੇਪਤੀ ........................।**
ਏਸ ਮੁਆਫੀ ਨਾਲ ਸਿੱਖ ਸੰਗਤਾਂ ਦੇ ਗੁੱਸੇ ਦੀ ਚਲੀ ਹਨੇਰੀ।
ਤਖਤ ਦਾ ਫੈਸਲਾ ਆਖਰ ਬਦਲਣਾ ਪੈ ਗਿਆ ਲਾਈ ਨਾ ਦੇਰੀ
ਪੰਥਕ ਸਰਕਾਰ, ਕਮੇਟੀ ਤੇ ਚਪੜਾਸੀ ਜਥੇਦਾਰ ਹੋਏ ਰੱਬ ਤੋਂ ਬਾਗੀ।
**ਗੁਰੂ ਦੀ ਹੋਈ ਬੇਪਤੀ ........................।**
ਅੱਜ ਤਰਾਹ ਤਰਾਹ ਹੁੰਦੀ ਹਰ ਥਾਂ ਰੋਂਦਾ ਸਭ ਮਾਈ ਭਾਈ।
ਪਰ ਲਹੂ ਭਿਜੇ ਇਤਿਹਾਸ ਦੀ ਤੁਹਾਨੂੰ ਸ਼ਰਮ ਨਹੀਂ ਆਈ
"ਕਲੌੜੀਆ" ਕਹੇ ਲੱਖ ਲਾਹਨਤਾਂ ਕਿਹੋ ਜਿਹੀ ਜ਼ਮੀਰ ਤੁਹਾਡੀ

**ਗੁਰੂ ਦੀ ਹੋਈ ਬੇਪਤੀ ਪੰਥਕ ਸਰਕਾਰ ਦੀ ਜ਼ਮੀਰ ਨਹੀਂ ਜਾਗੀ**
**ਸ਼੍ਰੋਮਣੀ ਕਮੇਟੀ, ਵਿਕਾਊ ਜਥੇਦਾਰਾਂ ਨੇ ਸ਼ਰਮ ਹਿਆ ਤਿਆਗੀ।**

*ਪ੍ਰਿੰ: ਨਸੀਬ ਸਿੰਘ 'ਸੇਵਕ'*

ਪੱਤ੍ਰਿਕਾ ਇੰਟਰਨੈਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**
ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਜੰਗਲ ਰਾਜ ❀

ਜੰਗਲ ਕੱਟੇ ਗਏ, ਕਿਉਂ ਤੂੰ ਝੂਰਦਾ ਏਂ?
ਹੋਇਆ ਦੇਸ਼ ਵਿੱਚ ਜੰਗਲ ਦਾ ਰਾਜ ਬੇਲੀ।
ਭਲੇ ਮਾਣਸਾਂ ਦੀ ਰੋਜ਼ ਪੱਤ ਲਹਿੰਦੀ,
ਸਿਰ ਗੁੰਡਿਆਂ ਦੇ ਸੱਜਿਆ ਤਾਜ ਬੇਲੀ।
ਰਾਜ ਜਮਾਂ ਦਾ, ਕਿਉਂਕਿ ਜਮਹੂਰੀਅਤ ਹੈ,
ਬੇਸ਼ਰਮੀ ਦਾ ਵੱਜਦਾ ਸਾਜ਼ ਬੇਲੀ।
ਧੀਆਂ ਭੈਣਾਂ ਦੀ ਕੈਲਵੀ ਪੱਤ ਰੁਲਦੀ,
ਚਿੜੀਆਂ ਨੋਚਦੇ ਨਿੱਤ ਹੁਣ ਬਾਜ ਬੇਲੀ।

----- 0 -----

### ❀ ਠੋਸ ਨੀਤੀ ❀

ਸਿਹਤ, ਸਿਖਿਆ, ਜਲ ਪ੍ਰਬੰਧ, ਬਿਜਲੀ,
ਸਾਡੇ ਦੇਸ਼ ਵਿੱਚ ਨਹੀਂ ਕੋਈ ਠੋਸ ਨੀਤੀ।
ਕੌਮੀ ਸੰਪਤੀ ਝੱਟ ਹਾਂ ਫੂਕ ਧਰਦੇ,
ਸੰਜਮ ਭਰੀ ਨਹੀਂ ਸਾਡੀ ਕੋਈ, ਠੋਸ ਨੀਤੀ।
ਗਲੀਆਂ ਵਿੱਚ ਆਵਾਰਾ ਜੋ ਪਸ਼ੂਫਿਰਦੇ,
ਉਨ੍ਹਾਂ ਜੇਹੀ ਹੈ ਸਾਡੀ ਠੋਸ ਨੀਤੀ।
ਰਗੜੇ ਦੇਣਾ ਵਿਰੋਧੀ ਨੂੰ ਹਰ ਹੀਲੇ,
ਲੱਗਣ ਦੇਂਦੇ ਨਹੀਂ ਕਿਸੇ ਨੂੰ ਅਸੀਂ ਨੀਤੀ।

----- 0 -----

### ❀ ਇਨਸਾਫ ਕਿੱਥੇ? ❀

ਏਥੇ ਦੁੱਖਾਂ ਦੇ ਜ਼ਹਿਰੀ ਦਰਿਆ ਵਗਦੇ,
ਨਦੀਆਂ ਸੁਖ ਦੀਆਂ ਸਾਰੀਆਂ ਸੁੱਕੀਆਂ ਨੇ।
ਸਿਆਸਤ ਸਦਾ ਬਚਾਉਂਦੀ ਅਪਰਾਧੀਆਂ ਨੂੰ,
ਜੀਭਾਂ ਸੱਚ ਦੀਆਂ ਵੱਢੀਆਂ ਟੁੱਕੀਆਂ ਨੇ।
ਅਫਸਰ ਸ਼ਾਹਾਂ ਖੁਸ਼ਾਮਦੀ ਰੰਗ ਅੰਦਰ,
ਪੂਛਾਂ ਹਾਕਮਾਂ ਦੇ ਅੱਗੇ ਚੁੱਕੀਆਂ ਨੇ।
ਕਿੱਥੋਂ ਲੱਭੂਇਨਸਾਫ ਹੁਣ ਕੈਲਵੀ ਜੀ !
ਤੜਫ ਤੜਫ ਕੇ ਮੱਛੀਆਂ ਮੁੱਕੀਆਂ ਨੇ।

----- 0 -----

### ❀ ਪ੍ਰਸ਼ਾਦਿ ਭਰੋਸਿਆਂ ਦਾ ❀

ਜੀਂਦੇ ਬੰਦੇ ਦਾ ਕੋਈ ਨਾ ਮੁੱਲ ਏਥੇ,
ਏਥੇ ਮੁੱਲ ਹੈ ਆਲੂਸਮੋਸਿਆ ਦਾ।
ਨਾ ਹੀ ਵਿਧਵਾ ਦੀਆਂ ਆਹਾਂ ਦਾ ਮੁੱਖ ਏਥੇ,
ਨਾ ਹੀ ਮੁੱਲ ਹੈ ਹੰਝੂਆਂ ਰੋਂਦਿਆਂ ਦਾ।
ਡਾਂਗਾ ਖਾਂਦੇ ਕਿਸਾਨ ਮਜ਼ਦੂਰ ਰੁਲਦੇ,
ਕੀ ਮੁੱਲ ਹੈ ਧਰਨਿਆਂ ਰੋਂਦਿਆਂ ਦਾ?
ਚੜ੍ਹ ਕੇ ਕਾਰਾਂ ਤੇ ਕੈਲਵੀ ਮੰਤਰੀ ਜਨ,
ਵੰਡਦੇ ਫਿਰਦੇ ਪ੍ਰਸ਼ਾਦਿ ਭਰੋਸਿਆਂ ਦਾ।

----- 0 -----

### ❀ ਲੋਕ ਭਲਾਈ ❀

ਕੰਮ ਲੋਕ ਭਲਾਈ ਦੇ ਅਸਾਂ ਕੀਤੇ,
ਗਿਣ ਗਿਣ ਦੱਸੀਏ ਬੈਠਿਆਂ ਤੁਰਦਿਆਂ ਨੂੰ।
ਹੂੰਝ, ਪੂੰਝ ਖਜ਼ਾਨੇ ਨੂੰ ਸਾਫ ਕੀਤਾ,
ਪੀੜ ਉੱਠੀ ਖਜ਼ਾਨੇ ਲਈ ਤੁਰਦਿਆਂ ਨੂੰ।
ਘਰ ਘਰ ਸ਼ਰਾਬ ਸਪਲਾਈ ਕੀਤੀ,
ਫੇਲ ਕੀਤਾ ਨਹੀਂ ਪੰਥ ਦੇ ਗੁਰਦਿਆਂ ਨੂੰ।
ਭਾਵੇਂ ਕੈਲਵੀ ਕਰ ਪੜ੍ਹਤਾਲ ਵੇਖੋ !
ਰਾਸ਼ਨ ਵੰਡਦੇ ਖਵਾਉਂਦੇ ਰਹੇ ਮੁਰਦਿਆਂ ਨੂੰ।

----- 0 -----



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 35/-  ਗਿਆਨੀ ਦਿੱਤ ਸਿੰਘ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 106 ਸਾਲ 9   6 ਅਕਤੂਬਰ 2018 (ਮਾਸਿਕ, ਪੰਜਾਬੀ)   ਕੁੱਲ ਪੰਨੇ 48




## ਤੱਤਕਰਾ




ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530 bhaiditsinghpatrikachd@gmail.com, or bhaiditsinghpatrika@yahoo.com




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code: SBIN0050435swift, ਸਟੇਟ ਬੈਂਕ ਆਫ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ...ਚਲੋ ਸਭ ਕੁੱਝ ਛਡੋ....! ਪਰ ਇਹ ਤਾਂ ਜੱਗ ਜਾਹਰ ਹੋ ਚੁੱਕਾ ਹੈ ਕਿ ਦੁਸ਼ਮਣ ਨੇ ਸ਼ਰੇਆਮ, ਲਿਖਤੀ ਤੌਰ 'ਤੇ ਲਲਕਾਰਾ ਮਾਰਕੇ, ਸਮਾਂ ਦੇ ਕੇ, ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ ਗਲੀਆਂ ਵਿੱਚ ਖਿਲਾਰੇ.....ਸਾਡੀ ਗੈਰਤ ਨੂੰ .......???

*ਪ੍ਰਿੰ: ਨਸੀਬ ਸਿੰਘ ਸੇਵਕ*
*9465216530, 9815909425*

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਰਾਜਨੀਤੀ ਤੋਂ ਦੂਰ ਹੀ ਰਹਿੰਦਾ ਹੈ ਪਰ ਹੁਣ ਜਦੋਂ ਰਾਜਨੀਤੀ ਨੇ ਸਾਡੇ ਸਰਬ ਸਾਂਝੇ, ਜੁਗੋ ਜੁਗ ਅਟੱਲ, ਜਾਗਦੀ ਜੋਤ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਆਪਣੀ ਲਪੇਟ ਵਿੱਚ ਲੈ ਲਿਆ ਹੈ ਫਿਰ ਅਜਿਹੇ ਅਤਿ ਸੰਵੇਦਨਸ਼ੀਲ ਮਸਲੇ ਅਤੇ ਅਤਿ ਘਿਨਾਉਣੇ ਕਾਰੇ 'ਤੇ ਚੁਪ ਧਾਰਨ ਕਰਨੀ, ਆਪਣੇ ਫਰਜ਼ਾਂ ਤੋਂ ਕੁਤਾਹੀ ਸਮਝੀ ਜਾਣੀ ਸੀ। ਸੋ ਇਸ ਸੰਪਾਦਕੀ ਵਿੱਚ ਧਰਮ ਤੇ ਧਰਮ ਦੇ ਠੇਕੇਦਾਰਾਂ ਵੱਲੋਂ ਕੀਤੀਆਂ ਗਈਆਂ ਬਜ਼ਰ ਗਲਤੀਆਂ ਦੇ ਨਾਲ ਨਾਲ ਜੋ ਅਤਿ ਘਿਨਾਉਣੇ ਇਤਿਹਾਸਕ ਕਾਰਜ਼ਾਂ ਨੇ ਕੌਮ ਤੇ ਅਮਿੱਟ ਧੱਬੇ ਲਾਏ ਹਨ, ਉਨ੍ਹਾਂ ਦਾ ਜ਼ਿਕਰ ਕੀਤਾ ਜਾਵੇਗਾ।

ਗੱਲ ਜੂਨ 2015 ਤੋਂ ਸ਼ੁਰੂ ਕਰਦੇ ਹਾਂ, ਜਿਸ ਸਮੇਂ ਸਿੱਖੀ ਦੀ ਅਲੰਬਦਾਰ ਅਖਵਾਉਣ ਵਾਲੀ ਪੰਥਕ ਸਰਕਾਰ ਦਾ ਰਾਜ ਸੀ ਅਤੇ ਚਾਰੇ ਪਾਸੇ ਇਸ ਸਰਕਾਰ ਦੀ ਪਾਰਟੀ, ਸ਼੍ਰੋਮਣੀ ਅਕਾਲੀ ਦਲ ਦੀ ਪੂਰੀ ਚੜ੍ਹਾਈ ਸੀ। ਪਹਿਲੀ ਵਾਰ ਅਸੰਬਲੀ 'ਚ ਲਗਾਤਾਰ ਦੂਜੀ ਟਰਮ ਮਿਲੀ, ਬਜ਼ੁਰਗ (ਆਪਣੇ ਆਪ ਨੂੰ ਘੈਂਟ ਅਖਵਾਉਣ ਵਾਲਾ) ਅਕਾਲੀ ਨੇਤਾ ਸ. ਪ੍ਰਕਾਸ਼ ਸਿੰਘ ਬਾਦਲ ਪੰਜਵੀਂ ਵਾਰ ਮੁੱਖ ਮੰਤਰੀ ਬਣਿਆ ਸੀ। ਕੀ ਸ਼੍ਰੋਮਣੀ ਕਮੇਟੀ, ਕੀ ਅਕਾਲ ਤਖਤ ਸਾਹਿਬ, ਕੀ ਅਸੰਬਲੀ 'ਚ ਪੂਰਾ ਪੂਰਾ ਕਬਜ਼ਾ ਸੀ। ਗੱਲ ਕੀ ਹਰ ਇੱਕ ਸੰਸਥਾ ਤੇ ਪੂਰਾ ਪੂਰਾ ਸਿੱਕਾ ਚਲਦਾ ਸੀ।

ਜੇ ਸਾਰੀਆਂ ਗੱਲਾਂ ਛੱਡ ਦਈਏ ਤਾਂ ਇੱਕ ਗੱਲ ਤਾਂ ਸਪੱਸ਼ਟ ਹੈ ਜਿਸ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਸਾਡੇ ਸਰਬ ਸਾਂਝੇ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਤਾਂ ਹੋਈ ਹੀ ਹੈ ਤੇ ਸ਼ਾਂਤ ਮਈ ਰੋਸ ਪ੍ਰਗਟ ਕਰ ਰਹੇ ਸਿੱਖਾਂ 'ਤੇ ਅਚਨਚੇਤ ਪਾਣੀ ਦੀ ਬੁਛਾੜਾਂ ਡਾਂਗਾਂ ਤੇ ਗੋਲੀਆਂ ਚਲਾਈਆਂ ਗਈਆਂ ਅਤੇ ਦੋ ਸਿੱਖ ਮਾਰੇ ਗਏ। ਜਿਸ ਨੇ ਹਰ ਇੱਕ, ਖਾਸ ਕਰਕੇ ਹਰ ਪੰਜਾਬੀ ਦੇ ਹਿਰਦੇ ਵਲੂੰਧਰੇ ਹਨ ਪਰ ਪੰਥਕ ਸਰਕਾਰ ਨੂੰ ਇਸ ਦੀ ਚਿੰਤਾ ਨਹੀਂ ਸੀ, ਕਿਉਂਕਿ ਜੂਨ 2015 ਵਿੱਚ ਗੁਰੂ ਗ੍ਰੰਥ ਸਾਹਿਬ ਜੀ ਚੁਰਾ ਲਏ ਸਨ ਉਦੋਂ ਤੋਂ ਹੀ ਸਰਕਾਰ, ਸ਼੍ਰੋਮਣੀ ਕਮੇਟੀ ਤੇ ਅਕਾਲ ਤਖਤ ਸਾਹਿਬ ਨੇ ਕਿਸੇ ਤਰ੍ਹਾਂ ਕੋਈ ਸਰਗਰਮੀ ਨਹੀਂ ਦਿਖਾਈ। ਇਸ ਤੋਂ ਅੱਗੇ ਜਾ ਕੇ ਦੁਸ਼ਮਣਾਂ ਵੱਲੋਂ ਸ਼ਰੇਆਮ ਕੰਧਾਂ 'ਤੇ ਇਸ਼ਤਿਹਾਰ ਲਾਏ ਗਏ "ਕਿ ਤੁਹਾਡਾ ਬਾਪ ਅਸੀਂ ਚੋਰੀ ਕੀਤਾ ਹੈ ਕਿਉਂਕਿ ਤੁਸੀਂ ਸਾਡੇ ਪਿਤਾ ਜੀ ਦੀ ਫਿਲਮ ਨਹੀਂ ਚਲਣ ਦਿੱਤੀ ਅਤੇ ਉਨ੍ਹਾਂ ਦੇ ਖਿਲਾਫ ਅਕਾਲ ਤਖਤ ਤੋਂ ਹੁਕਮਨਾਮਾ ਜਾਰੀ ਕਰਕੇ ਛੇਕਿਆ ਹੋਇਆ ਹੈ। ਜੇ ਤੁਹਾਡੇ ਵਿੱਚ ਹਿੰਮਤ ਹੈ ਤਾਂ ਲਭ ਲਵੋ ਨਹੀਂ ਤਾਂ ਅਸੀਂ ਤੁਹਾਡੇ ਗ੍ਰੰਥ ਦੇ ਪੱਤਰੇ ਪੱਤਰੇ ਕਰਕੇ ਗਲੀਆਂ ਵਿੱਚ ਸੁਟਾਂਗੇ।" ਕੌਮ ਲਈ ਇਸ ਤੋਂ ਵੱਡਾ ਖੁਲਮ-ਖੁਲ੍ਹਾ ਚੈਲੰਜ ਕਿਸੇ ਨੇ

ਅੱਜ ਤੱਕ ਨੇ ਸਿੱਖ ਕੌਮ ਨੂੰ ਨਹੀਂ ਦਿਤਾ। ਇਥੇ ਹੀ ਬੱਸ ਨਹੀਂ ਦੁਸ਼ਮਣਾਂ (ਸੌਦਾ ਸਾਧ ਦੇ ਪ੍ਰੇਮੀਆਂ) ਨੇ ਇਹ ਕਾਰਾ ਕਰ ਵੀ ਦਿੱਤਾ। ਪੰਥ ਦਰਦੀਆਂ ਨੇ ਅਤੇ ਕਈ ਹੋਰ ਧਾਰਮਿਕ ਜਥੇਬੰਦੀਆਂ ਨੇ ਮੋਰਚਾ ਲਾ ਦਿੱਤਾ। ਬਹੁਤ ਹੀ ਸ਼ਰਮ ਦੀ ਗੱਲ ਹੈ ਕਿ ਪੰਜਾਬ ਵਿੱਚ ਪੰਥਕ ਸਰਕਾਰ ਹੋਵੇ ਜੋ ਸਿੱਖੀ ਦੀ ਸਭ ਤੋਂ ਵੱਡੀ ਹਮਦਰਦ ਹੋਣ ਦਾ ਵਾਅਦਾ ਕਰਦੀ ਹੈ ਤੇ ਉਸ ਦੀ ਇਹ ਪ੍ਰਮੁੱਖ ਜ਼ਿਮੇਂਵਾਰੀ ਸੀ ਨੇ ਲਗਭਗ ਚਾਰ ਮਹੀਨੇ ਵਿੱਚ ਕੋਈ ਵੀ ਕਾਰਵਾਈ ਨਹੀਂ ਕੀਤੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ (ਹੁਣ ਜਥੇਦਾਰ ਨਹੀਂ ਸਿਆਸੀ ਪਰਿਵਾਰ ਦੇ ਚਪੜਾਸੀ ਕਹਿਣਾ ਠੀਕ ਹੋਵੇਗਾ) ਨੇ ਵੀ ਕੋਈ ਹਿਲਜੁਲ ਨਹੀਂ ਵਿਖਾਈ। ਇਸ ਵਿਕਾਊ ਅਖੌਤੀ ਜਥੇਦਾਰ ਨੂੰ ਮਹੰਤ ਨਰੈਣੂ ਨਾਲੋਂ ਵੀ ਘਟੀਆ ਕਿਹਾ ਜਾ ਸਕਦਾ ਹੈ। ਇਸ ਤੋਂ ਵੀ ਵੱਧ ਅਕਾਲ ਤਖਤ ਤੋਂ ਇਤਿਹਾਸ ਵਿੱਚ ਸਭ ਤੋਂ ਪਹਿਲੀ ਵਾਰ 24 ਮਾਰਚ, 1887 ਨੂੰ ਪ੍ਰੋ: ਗੁਰਮੁੱਖ ਸਿੰਘ ਨੂੰ ਪੰਥ ਵਿਚੋਂ ਛੇਕਣ ਨਾਲੋਂ ਵੀ ਅਤਿ ਘਿਨਾਉਣਾ ਦੋਸ਼ ਹੈ ਕਿਉਂਕਿ ਪ੍ਰੋ: ਗੁਰਮੁੱਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਨੇ ਬਾਬਾ ਖੇਮ ਸਿੰਘ ਬੇਦੀ ਜੋ ਦਰਬਾਰ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੱਦੀ ਲਾ ਕੇ ਬੈਠਦਾ ਸੀ ਦੇ ਥਲਿਉਂ ਸ਼ਰੇਆਮ ਗਦੈਲਾ ਧੂਹ ਕੇ ਬਾਹਰ ਸੁਟਿਆ ਸੀ ਤੇ ਕੰਪਲੈਕਸ ਵਿੱਚੋਂ ਮੂਰਤੀਆਂ ਵੀ ਬਾਹਰ ਸੁਟੀਆਂ ਸਨ। ਇਨ੍ਹਾਂ ਦੋਨਾਂ ਸਿੱਖ ਸੂਰਮਿਆਂ ਦੀ ਜ਼ਮੀਰ ਨੇ ਉਨ੍ਹਾਂ ਨੂੰ ਇਹ ਕੁਝ ਕਰਨ ਲਈ ਪ੍ਰੇਰਿਆ ਸੀ, ਉਨ੍ਹਾਂ ਦੀ ਗੈਰਤ ਜਾਗਦੀ ਸੀ। ਬਹੁਤ ਹੀ ਸ਼ਰਮ ਦੀ ਗੱਲ ਹੈ ਕਿ ਸਾਡੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗਾਂ ਦੀ ਸਿੱਖ ਕੌਮ ਨੂੰ ਲਿਖਤੀ ਤੌਰ 'ਤੇ ਲਲਕਾਰ ਕੇ ਬੇਇੱਜ਼ਤੀ ਕੀਤੀ ਗਈ ਪਰ ਅਸੀਂ ਸੁਤੇ ਹੀ ਰਹੇ। ਲੱਖ ਲਾਹਨਤ ਹੈ ਅਜਿਹੇ ਜਥੇਦਾਰਾਂ, ਧਰਮ ਦੇ ਠੇਕੇ ਦਾਰਾਂ ਨੂੰ, ਜਿਨ੍ਹਾਂ ਨੂੰ ਆਪਣੇ ਗੌਰਵਮਈ ਇਤਿਹਾਸ ਦੀ ਰਤਾ ਵੀ ਯਾਦ ਨਹੀਂ ਆਈ। ਉਨ੍ਹਾਂ ਨੂੰ ਇੰਨੀ ਵੀ ਸ਼ਰਮ ਨਹੀਂ ਆਈ ਉਹ **ਨਿੱਤ ਅਰਦਾਸ ਵਿੱਚ ਅਨੇਕਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ ਚਰਖੜੀਆਂ ਤੇ ਚੜ੍ਹੇ, ਤਨ ਆਰਿਆਂ ਨਾਲ ਚਿਰਾਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ** ਨੂੰ ਯਾਦ ਕਰਦੇ ਹਨ ਕਿਉਂ ਨਹੀਂ ਉਨ੍ਹਾਂ ਦੀ ਜ਼ਮੀਰ ਜਾਗੀ ?? ਜੇ ਉਹ ਅਸਲ ਸਿੱਖ ਹੁੰਦੇ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦਿਲੋਂ ਸਮਰਪਿਤ ਹੁੰਦੇ ਤਾਂ ਜ਼ਰੂਰ ਉਨ੍ਹਾਂ ਨੂੰ 7 ਤੇ 9 ਸਾਲ ਦੇ ਸਹਿਬਜ਼ਾਦਿਆਂ ਦਾ ਧਰਮ ਦੀ ਖਾਤਰ ਨੀਹਾਂ ਵਿੱਚ ਚਿਣੇ ਜਾਣ ਦਾ ਦ੍ਰਿਸ਼ ਯਾਦ ਆਉਂਦਾ। ਬਾਬਾ ਬੰਦਾ ਸਿੰਘ ਦੀ ਸ਼ਹੀਦੀ ਵੇਲੇ ਉਸ ਦੇ ਪੁੱਤਰ ਦਾ ਕਲੇਜਾ ਕੱਢ ਕੇ ਮੂੰਹ ਵਿੱਚ ਥੁਨਣ ਵਾਲਾ ਦ੍ਰਿਸ਼ ਅੱਖਾਂ ਅੱਗੇ ਘੁੰਮਦਾ, ਚਰਖੜੀਆਂ ਤੇ ਚੜ੍ਹ ਕੇ ਆਪਾ ਵਾਰਨ ਵਾਲਿਆਂ, ਬੰਦ ਬੰਦ ਕਟਵਾਉਣ ਵਾਲਿਆਂ, ਦੇਗਾਂ ਵਿੱਚ ਉਬਾਲੇ ਖਾਣ ਵਾਲਿਆਂ, ਚਮਕੌਰ ਸਾਹਿਬ ਦੀ 40 ਸਿੰਘਾਂ ਦੀ 10 ਲੱਖ ਦੀ ਫੌਜ ਨਾਲ ਬਰਾਬਰੀ ਦੀ ਲੜਾਈ ਦਾ ਦ੍ਰਿਸ਼ ਅੱਖਾਂ ਅੱਗੇ ਜ਼ਰੂਰ ਆਉਂਦਾ ਪਰ ਅਜਿਹਾ ਕਿਉਂ ਹੁੰਦਾ? ਉਨ੍ਹਾਂ ਦੀ ਗੈਰਤ ਤਾਂ ਵਿਰੋਧੀਆਂ ਨੇ ਖਰੀਦੀ ਹੋਈ ਸੀ। ਖੈਰ ! ਇਸੇ ਦੌਰਾਨ ਉਨ੍ਹਾਂ ਅਖੌਤੀ ਜਥੇਦਾਰਾਂ ਨੇ ਇਕ ਹੋਰ ਵੱਡਾ ਕਾਰਾ ਕਰ ਵਿਖਾਇਆ। ਜਿਵੇਂ ਕੋਈ ਬੱਚਾ ਟੌਫੀ ਮੰਗਦਾ ਹੈ ਤਾਂ ਉਸ ਦਾ ਧਿਆਨ ਬਦਲਣ ਲਈ ਉਸ ਨੂੰ ਕੰਧ 'ਤੇ ਬਿਠਾ ਦਿੱਤਾ ਜਾਂਦਾ ਹੈ, ਬੱਚਾ ਟੌਂਫੀ ਭੁੱਲ ਜਾਂਦਾ ਹੈ। ਕੰਧ ਤੋਂ ਹੇਠਾਂ ਆਉਣ ਦਾ ਰੌਲਾ ਸ਼ੁਰੂ ਕਰ ਦਿੰਦਾ ਹੈ। ਠੀਕ ਇਸੇ ਤਰ੍ਹਾਂ ਸ਼ਾਂਤਮਈ ਰੋਸ ਕਰ ਰਹੀਆਂ ਸਿੱਖ ਸੰਗਤਾਂ ਦਾ ਧਿਆਨ ਬਦਲਣ ਲਈ, ਬਿਨਾਂ ਕਿਸੇ ਕਾਰਵਾਈ ਦੇ ਉਪ ਮੁੱਖ-ਮੰਤਰੀ ਦੇ ਆਖੇ ਲਗ ਕੇ ਉਸ ਦੀ ਕੋਠੀ ਵਿੱਚ ਜਾਕੇ, ਇਕ ਫਰਜ਼ੀ ਜਿਹੇ ਕਾਗਜ਼ 'ਤੇ ਹੀ ਸੌਦਾ ਸਾਧ ਉਰਫ ਰਾਮ ਰਹੀਮ ਨੂੰ ਅਕਾਲ ਤਖਤ ਤੋਂ ਮੁਆਫ ਕਰ ਦਿੱਤਾ। ਸ਼੍ਰੋਮਣੀ ਕਮੇਟੀ ਨੇ ਕਰੀਬ 90 ਲੱਖ ਦੇ ਇਸ਼ਤਿਹਾਰ ਅਖਬਾਰਾਂ ਨੂੰ ਗੁਰੂ ਦੀ ਗੋਲਕ ਵਿੱਚੋਂ ਦੇ ਦਿੱਤੇ ਗਏ। ਕਿੰਨੀ ਹਾਸੋਹੀਣੀ ਤੇ ਸ਼ਰਮ ਦੀ ਗੱਲ ਹੈ ਕਿ ਚੋਰ ਮੋਰੀ ਰਾਹੀਂ ਬਿਨ੍ਹਾਂ ਪੇਸ਼ ਹੋਏ ਇੰਨੇ ਵੱਡੇ ਗੁਨਾਹਗਾਰ ਨੂੰ ਮੁਆਫੀ ਦਿੱਤੀ ਗਈ ਤੇ

ਇਸ਼ਤਿਹਾਰਬਾਜ਼ੀ ਲਈ ਗੁਰੂ ਦੀ ਗੋਲਕ ਦੀਆਂ ਧੱਜੀਆਂ ਉਡਾਈਆਂ ਗਈਆਂ। ਲੱਖ ਲਾਹਨਤ ਹੈ ਅਜੇਹੇ ਧਰਮ ਦੇ ਰਖਵਾਲਿਆਂ ਨੂੰ। ਅਖੌਤੀ ਜਥੇਦਾਰਾਂ ਵਿਚੋਂ ਇੱਕ ਜਥੇਦਾਰ ਗੁਰਮੁੱਖ ਸਿੰਘ ਨੇ ਉਪ ਮੁੱਖ-ਮੰਤਰੀ ਦੀ ਕੋਠੀ ਦੀ ਸਾਰੀ ਕਾਰਵਾਈ ਦਾ ਬਿਆਨ ਅਖਬਾਰਾਂ ਵਿੱਚ ਦੇ ਦਿਤਾ ਸੀ। ਭਾਵੇਂ ਬਾਅਦ ਵਿੱਚ ਉਸ ਨੂੰ ਦਬਾ ਪਾ ਕੇ ਮੁਕਰਾ ਦਿੱਤਾ ਸੀ। ਇਸ ਮੁਆਫੀ ਨਾਲ ਸਿੱਖ ਸੰਗਤਾਂ ਵਿੱਚ ਗੁੱਸਾ ਹੋਰ ਵੀ ਜ਼ਿਆਦਾ ਵੱਧ ਗਿਆ ਤੇ ਦੋ ਤਿੰਨ ਦਿਨ ਬਾਅਦ ਅਕਾਲ ਤਖਤ ਵੱਲੋਂ ਜਾਰੀ ਕੀਤਾ ਹੁਕਨਾਮਾ ਰੱਦ ਵੀ ਕਰ ਦਿੱਤਾ। ਤਖਤ ਦੇ ਅਖੌਤੀ ਜਥੇਦਾਰਾਂ ਲਈ ਅਜੇਹੀ ਬੇਸ਼ਰਮੀ ਇਸ ਤੋਂ ਵੱਧ ਕੋਈ ਨਹੀਂ ਹੋ ਸਕਦੀ। ਜੇ ਵਿਕਾਊ ਜਥੇਦਾਰਾਂ ਵਿੱਚ ਥੋੜ੍ਹੀ ਵੀ ਗੈਰਤ ਹੈ ਤਾਂ ਉਨ੍ਹਾਂ ਨੂੰ ਆਪਣੀ ਜ਼ਮੀਰ ਤੋਂ ਜਵਾਬ ਮੰਗਣਾ ਚਾਹੀਦਾ ਹੈ। ਉਨ੍ਹਾਂ ਨੂੰ ਇਤਿਹਾਸ ਦੇ ਉਹ ਮਾਣ ਮੱਤੇ ਵਰਕੇ ਫਰੋਲ ਕੇ ਵੇਖਣੇ ਚਾਹੀਦੇ ਹਨ ਕਿ ਕਿਵੇਂ ਭਾਈ ਸੁੱਖਾ ਸਿੰਘ ਭਾਈ ਮਹਿਤਾਬ ਸਿੰਘ ਨੇ ਦਰਬਾਰ ਸਾਹਿਬ ਵਿੱਚ ਬੈਠੇ, ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਭੰਗ ਕਰ ਰਹੇ ਮੱਸੇ ਰੰਗੜ ਦਾ ਸ਼ਰੇ ਆਮ ਸਿਰ ਕਤਲ ਕਰਕੇ ਬਰਛੇ ਉਤੇ ਟੰਗ ਕੇ ਬੋਲੋ ਸੋ ਨਿਹਾਲ ਦੇ ਨਾਹਰੇ ਲਾਉਂਦੇ ਆ ਰਹੇ ਸੀ। ਅਨੇਕਾਂ ਵਿਦੇਸ਼ੀ ਰਾਜਿਆਂ ਨੇ ਹਮਲੇ ਕੀਤੇ, ਮੁਗਲਾਂ ਨੇ ਅਨੇਕਾਂ ਸਾਲ ਰਾਜ ਕੀਤਾ, ਅਤਿਆਚਾਰ ਕੀਤੇ, ਅੰਗਰੇਜ਼ੀ ਰਾਜ ਵੀ ਗੁਲਾਮੀ ਭਰਪੂਰ ਸੀ, ਪਰ ਉਨ੍ਹਾਂ ਦੇ ਸਮਿਆਂ ਵਿੱਚ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰਤਾ ਨੂੰ ਰਤਾ ਜਿੰਨਾਂ ਵੀ ਨੁਕਸਾਨ ਨਹੀਂ ਪਹੁੰਚਾਇਆ ਪਰ ਲੱਖ ਲਾਹਨਤ ਹੈ ਪੰਥਕ ਰਾਜ ਵਿੱਚ, ਜਿਸ ਕੋਲ ਸਾਰੀਆਂ ਸ਼ਕਤੀਆਂ ਸਨ। ਸਾਰੀਆਂ ਧਿਰਾਂ, ਸੰਸਥਾਵਾਂ ਸਨ ਉਸ ਦੇ ਰਾਜ ਵਿੱਚ ਅਜੇਹੀਆਂ ਘਿਨਾਉਣੀਆਂ ਹਰਕਤਾਂ......! ਹਰ ਸਿੱਖ ਦਾ ਸਿਰ ਸ਼ਰਮ ਨੂੰ ਝੁਕ ਰਿਹਾ ਹੈ ਤੇ ਲਾਹਨਤਾਂ ਪਾਉਣ ਤੋਂ ਰੁਕ ਨਹੀਂ ਰਿਹਾ। ਇਸ ਪੰਥਕ ਸਰਕਾਰ ਪਾਸ 1 ਸਾਲ, 6 ਕੁ ਮਹੀਨੇ ਦਾ ਸਮਾਂ ਸੀ, ਇਸ ਸਮੇਂ ਵਿੱਚ ਵੀ ਕੋਈ ਕਾਰਵਾਈ ਨਹੀਂ ਹੋਈ। ਹਾਂ ਜ਼ੋਰਾ ਸਿੰਘ ਕਮਿਸ਼ਨ ਬਿਠਾਇਆ ਪਰ ਉਹ ਵੀ ਅਧੂਰੀ ਸਚਾਈ ਜਾਨਣ ਲਈ। ਦੋ ਸ਼ਹੀਦ ਹੋਏ ਨੌਜੁਆਨਾ ਬਾਰੇ ਕੋਈ ਧਿਆਨ ਨਹੀਂ। ਕਿਸੇ ਮੁੱਖ ਮੰਤਰੀ, ਉਪ ਮੁੱਖ ਮੰਤਰੀ, ਪ੍ਰਧਾਨ, ਜਥੇਦਾਰ ਨੇ ਕੋਈ ਛਾਣ ਬੀਣ ਤਾਂ ਕੀ ਕਰਾਉਣੀ ਸੀ, ਜਾਂ ਮਾਲੀ ਮਦਦ ਤਾਂ ਕੀ ਦੇਣੀ ਸੀ ਕਿਸੇ ਹਾ ਦਾ ਨਾਹਰਾ ਵੀ ਨਹੀਂ ਮਾਰਿਆ। ਫਿਰ ਉਸ ਦੀ ਰਿਪੋਰਟ ਨੂੰ ਅਮਲ ਵਿੱਚ ਨਾ ਲਿਆਂਦਾ। ਹੁਣ ਮੌਜੂਦਾ ਸਰਕਾਰ ਨੇ ਪੰਥਕ ਹਲਕਿਆਂ ਦੀਆਂ ਭਾਵਨਾਵਾਂ ਨੂੰ ਦੇਖਦੇ ਹੋਏ ਰਣਜੀਤ ਸਿੰਘ ਕਮਿਸ਼ਨ ਬਿਠਾਇਆ। ਉਸ ਨੇ ਰਿਪੋਰਟ ਵੀ ਦੇ ਦਿੱਤੀ। ਇਸ ਦੀ ਬਹਿਸ ਸ. ਅਮਰਿੰਦਰ ਸਿੰਘ ਦੀ ਸਰਕਾਰ ਨੇ ਸ਼ਪੈਸ਼ਲ ਇਜਲਾਸ ਬੁਲਾਕੇ ਕੀਤੀ ਤੇ ਸਾਰੀ ਕਾਰਵਾਈ ਟੀ.ਵੀ. ਚੈਨਲਾਂ ਤੇ ਸਿੱਧੇ ਪ੍ਰਸਾਰਣ ਰਾਹੀਂ ਵਿਖਾਈ ਗਈ ਪਰ ਵਿਰੋਧੀ ਤੀਜੀ ਧਿਰ ਪੰਥਕ/ਅਕਾਲੀ ਐਮ.ਐਲ.ਏ. ਵਾਕ ਆਊਟ ਕਰ ਗਏ ਸਨ ਕਿਉਂਕਿ ਸਚ ਉਹ ਆਪਣੇ ਸਾਹਮਣੇ ਕੰਨਾਂ ਨਾਲ ਸੁਣ ਨਹੀਂ ਸਕਦੇ ਸਨ। ਅਕਾਲੀ ਸਰਕਾਰ ਖਾਸ ਕਰਕੇ ਇਕ ਪਰਿਵਾਰ ਭਾਵ ਬਾਦਲ ਪਰਿਵਾਰ ’ਤੇ ਸ਼ਰੇਆਮ ਬੇਅਦਬੀ ਉਪਰੰਤ ਸ਼ਾਂਤਮਈ ਧਰਨਾ ਦੇ ਰਹੇ ਸਿੱਖ ਤੜਕੇ ਪਾਠ ਕਰ ਰਿਹਾਂ ’ਤੇ ਹਮਲਾ ਕਰਕੇ ਭਜਾਇਆ। ਦੋ ਸਿੰਘਾਂ ਦੇ ਬੈਠਿਆਂ ਦੇ ਗੋਲੀਆਂ ਲਗੀਆਂ ਤੇ ਉਹ ਸ਼ਹੀਦ ਹੋ ਗਏ ਆਦਿ। ਸਾਰਾ ਭਾਂਡਾ ਇਸ ਪਰਿਵਾਰ ਦੇ ਸਿਰ ਫੁੱਟ ਰਿਹਾ ਹੈ। ਪਰ ਇਹ ਖੁਦ ਜਾਂ ਸਰਕਾਰ ਵੱਲੋਂ ਸ਼ਰੇਆਮ ਮੁਕਰ ਰਹੇ ਹਨ। ਜਦਕਿ ਇਸ ਜ਼ਿੰਮੇਵਾਰੀ ਤੋਂ ਮੁੱਖ-ਮੰਤਰੀ ਤੇ ਉਪ ਮੁੱਖ-ਮੰਤਰੀ/ਗ੍ਰਹਿ ਮੰਤਰੀ ਭਾਵ ਪਿਉ ਪੁੱਤਰ ਭੱਜ ਨਹੀਂ ਸਕਦੇ। ਅੱਜ ਹਾਲਾਤ ਇਸ ਤਰ੍ਹਾਂ ਦੇ ਬਣ ਗਏ ਹਨ ਕਿ ਸਿੱਖੀ ਦੀ ਅਲੰਬਦਾਰ ਪੰਥਕ ਅਕਾਲੀ ਪਾਰਟੀ ਕਟਹਿਰੇ ਵਿੱਚ ਖੜੀ ਹੈ ਤੇ ਲਗਦੈ ਇਸ ਤਰ੍ਹਾਂ ਕਾਂਗਰਸ ਪਾਰਟੀ ਹੀ ਪੰਥਕ ਬਣ ਗਈ ਹੋਵੇ, ਜਿਸ ’ਤੇ 1984 ਦਾ ਅਮਿੱਟ ਦਾਗ ਲੱਗਿਆ ਹੋਇਆ ਹੈ। ਪੰਥਕ ਸਰਕਾਰ ਆਪਣੀ ਜ਼ਿਮੇਵਾਰੀ ਤੋਂ ਸ਼ਰੇਆਮ ਭਜ ਰਹੀ ਹੈ। ਪਰ ਉਸ ਨੂੰ ਇਹ ਚੇਤਿਆਂ ਵਿੱਚ ਰੱਖਣਾ ਪਵੇਗਾ ਕਿ ਜਿਵੇਂ 1984

ਦਾ ਸਾਕਾ ਨੀਲਾ ਤਾਰਾ ਇੰਦਰਾ ਗਾਂਧੀ ਦਾ ਮਰਨ ਉਪਰੰਤ ਵੀ ਖਹਿੜਾ ਨਹੀਂ ਛੱਡ ਰਿਹਾ ਇਸੇ ਤਰ੍ਹਾਂ ਕੋਟਕਪੂਰਾ, ਬਹਿਬਲਪੁਰ, ਬਰਗਾੜੀ, ਬੇਦਅਦਬੀ ਨੇ ਦੋਨੋਂ ਬਾਦਲ ਪਿਓ ਪੁੱਤਰਾਂ ਦਾ ਖਹਿੜਾ ਨਹੀਂ ਛੱਡਣਾ। ਇਹ ਕਲੰਕ ਜੋ ਮੱਥੇ ਤੇ ਲਵਾ ਲਿਆ ਹੈ ਭਵਿੱਖ ਦੇ ਇਤਿਹਾਸ ਦਾ ਮੋਟੇ ਅੱਖਰਾਂ ਵਾਲਾ ਕਾਲਾ ਪੰਨਾ ਹੋਵੇਗਾ ਤੇ ਆਉਣ ਵਾਲੀਆਂ ਨਸਲਾਂ ਕਦੇ ਵੀ ਮੁਆਫ ਨਹੀਂ ਕਰਨਗੀਆਂ। ਬਰਗਾੜੀ ਵਿਖੇ ਅੱਜ ਵੀ 100 ਦਿਨ ਤੋਂ ਵੱਧ ਸਮੇਂ ਤੋਂ ਧਰਨਾ ਜਾਰੀ ਹੈ ਦੇਸ਼ ਵਿਦੇਸ਼ ਦੀਆਂ ਸਮੂਹ ਸਿੱਖ ਸੰਗਤਾਂ ਭਾਵੁਕ ਹੋ ਕੇ ਦੋਸ਼ੀਆਂ ਤੇ ਕਾਰਵਾਈ ਦੀ ਮੰਗ ਕਰ ਰਹੀਆਂ ਹਨ। ਬਰਗਾੜੀ ਦੇ ਇਸ ਮੋਰਚੇ ਦੀ ਅਗਵਾਈ ਬਾਬਾ ਬਲਜੀਤ ਸਿੰਘ ਦਾਦੂਵਾਲ ਤੇ ਮੁਤਵਾਜੀ ਜਥੇਦਾਰ ਭਾਈ ਧਿਆਨ ਸਿੰਘ ਮੰਗ ਕਰ ਰਹੇ ਹਨ। ਹਰ ਰੋਜ਼ ਸੰਗਤਾਂ ਭਾਰੀ ਗਿਣਤੀ ਵਿੱਚ ਹਾਜ਼ਰੀ ਭਰ ਰਹੀਆਂ ਹਨ। ਇਸ ਥਾਂ ਤੇ ਪੁੱਜ ਕੇ ਆਪਣੇ ਭਾਸ਼ਨ ਦੇਂਦੇ ਆ ਰਹੇ ਹਨ ਤੇ ਸ਼ਰੇਆਮ ਅਕਾਲੀ ਕੁੰਨਬੇ , ਵਿਕਾਊ ਜਥੇਦਾਰਾਂ 'ਤੇ ਦੋਸ਼ ਲਾ ਰਹੇ ਹਨ। ਪਰ ਅਸ਼ਕੇ ਜਾਈਏ ਪੰਜ ਵਾਰੀ ਅਕਾਲੀ ਸਰਕਾਰ ਦੇ ਰਹੇ ਮੁੱਖ-ਮੰਤਰੀ ਤੇ ਵਿਕਾਊ ਜਥੇਦਾਰਾਂ ਤੋਂ ਪੰਥ ਰਤਨ ਦਾ ਖਿਤਾਬ ਲੈਣ ਵਾਲੇ ਬਾਬਾ ਬੋਹੜ ਸ. ਪ੍ਰਕਾਸ਼ ਸਿੰਘ ਬਾਦਲ ਦੇ ਕਿ ਉਹ ਸ੍ਰੀ ਅਕਾਲ ਤਖਤ ਸਾਹਿਬ ਜਾ ਕੇ ਸਿਰ ਝੁਕਾਉਣ ਦੀ ਬਜਾਏ, ਸਿੱਖ ਸੰਗਤਾਂ ਤੋਂ ਮੁਆਫੀ ਮੰਗਣ ਦੀ ਬਜਾਏ, ਬਿਮਾਰੀ ਦੇ ਬਹਾਨੇ ਨੂੰ ਭੁਲ ਕੇ ਆਪੀਂ ਸਹੇੜੇ ਹਾਲਾਤਾਂ ਨਾਲ ਟੱਕਰ ਲੈਣ ਲਈ ਮੈਦਾਨ ਵਿੱਚ ਆ ਗਿਆ ਹੈ। ਮੁਆਫੀ ਮੰਗਣ ਦੀ ਬਜਾਏ ਦੂਜੀਆਂ ਧਿਰਾਂ ਨੂੰ ਭੰਡਣ ਦਾ ਡੰਡੋਰਾ ਪਿੱਟ ਰਿਹਾ ਹੈ। ਬੇ ਦਾਗ ਸਖਸ਼ੀਅਤਾਂ 'ਤੇ ਤਰ੍ਹਾਂ ਤਰ੍ਹਾਂ ਦੇ ਇਲਜਾਮ ਲਗਾ ਰਿਹਾ ਹੈ। ਜਿਸ ਤੋਂ ਲਗਦਾ ਹੈ ਉਸ ਦੀ ਅਤੇ ਪਰਿਵਾਰ ਸਮੇਤ ਚਮਚਿਆਂ ਦੀ ਜ਼ਮੀਰ ਉਕਾ ਹੀ ਮਰ ਚੁੱਕੀ ਹੈ। ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇ ਪਰਤੀਤੀ ਦਾ ਰੱਤਾ ਜਿੰਨਾ ਵੀ ਅਫਸੋਸ ਨਹੀਂ। ਚਾਹੀਦਾ ਤਾਂ ਇਹ ਸੀ ਸਭ ਕੁੱਝ ਛੱਡ ਛਡਾ ਕੇ ਸ੍ਰੀ ਅਕਾਲ ਤਖਤ 'ਤੇ ਜਾ ਕੇ ਮੁਆਫੀ ਲਈ ਸਾਰੇ ਪਰਿਵਾਰ ਨੂੰ ਨਾਲ ਲੈ ਕੇ ਇਕ ਸੱਚੇ ਸਿੱਖ ਵਜੋਂ ਪੁੱਜਦਾ ਅਤੇ ਅਕਾਲੀ ਦਲ, ਸ਼੍ਰੋਮਣੀ ਕਮੇਟੀ, ਸ੍ਰੀ ਅਕਾਲ ਤਖਤ ਸਮੇਤ ਹੋਰ ਤਖਤਾਂ ਤੇ ਕੀਤੇ ਆਪਣੇ ਕਬਜ਼ਿਆਂ ਤੋਂ ਮੁਕਤੀ ਪਾਉਣ ਦੀ ਪੇਸ਼ਕਸ਼ ਕਰਕੇ ਇਹ ਸਭ ਕੁਝ ਪੰਥ ਦੇ ਹਵਾਲੇ ਕਰ ਦੇਂਦਾ। ਫਿਰ ਸ਼ਾਇਦ ਪੰਥਕ ਹਲਕਿਆਂ ਦਾ ਗੁੱਸਾ ਕੁਝ ਨਰਮ ਹੁੰਦਾ। ਪਰ ਲਗਦਾ ਇਸ ਪਰਿਵਾਰ ਨੇ ਢੀਠਪੁਣੇ ਦੀ ਗੁੜਤੀ ਲਈ ਹੋਈ ਹੈ ਅਜੇ ਵੀ ਆਪਣੇ ਵੱਖ-ਵੱਖ ਤਰ੍ਹਾਂ ਦੇ ਸਿਆਸੀ ਪੱਤਿਆਂ ਨਾਲ ਬਾਜੀ ਪਲਟਨ ਦੀ ਨਾਕਾਮ ਕੋਸ਼ਿਸ਼ ਕਰ ਰਿਹਾ ਹੈ।

ਜਿਵੇਂ ਕਿ ਸ਼ੁਰੂ ਵਿੱਚ ਹੀ ਦਸ ਦਿੱਤਾ ਸੀ ਇਹ ਅਦਾਰਾ ਕਿਸੇ ਸਿਆਸੀ ਧਿਰ ਦਾ ਪੱਖ ਨਹੀਂ ਪੂਰਦਾ ਤੇ ਨਾ ਹੀ ਸਿਆਸਤ ਦੀ ਕੋਈ ਗੱਲ ਕਰਨੀ ਚਾਹੁੰਦਾ ਹੈ ਪਰ ਅਜੇਹੇ ਅਤਿ ਗੰਭੀਰ ਹਾਲਾਤਾਂ ਦੇ ਮੌਕੇ ਚੁਪ ਧਾਰ ਕੇ ਬੈਠਣਾ ਵੀ ਆਪਣੇ ਗੁਰੂ ਨਾਲ ਬਹੁਤ ਵੱਡਾ ਧਰੋਹ ਹੋਵੇਗਾ। ਇਸ ਲਈ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਪੰਜਾਬੀ, ਮਹੀਨਾਵਾਰ) ਵੱਲੋਂ, ਸਿੱਖ ਸੰਗਤਾਂ ਦੀਆਂ ਭਾਵਨਾਵਾਂ ਨੂੰ ਮੁੱਖ ਰੱਖਕੇ ਆਪਣੇ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰਤਾ ਲਈ ਬਾਬਾ ਬੋਹੜ, ਘੈਂਟ ਸਿਆਸੀ ਨੇਤਾ ਅਖਵਾਉਣ ਵਾਲੇ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਇਹ ਕਹਿਣਾ ਚਾਹੁੰਦੇ ਹਾਂ ਕਿ ਬਾਦਲ ਸਾਹਿਬ ਆਪਣੀ ਹੈਂਕੜ ਨੂੰ ਇੱਕ ਪਾਸੇ ਰੱਖਕੇ ਇਕ ਨਿਮਾਣੇ ਸੱਚੇ ਸਿੱਖ ਵਜੋਂ ਆਪਣੇ ਪਰਿਵਾਰ ਸਮੇਤ ਸ੍ਰੀ ਅਕਾਲ ਤਖਤ ਸਾਹਿਬ 'ਤੇ ਪੇਸ਼ ਹੋ ਕੇ, ਆਪਣੇ ਸਮੇਤ ਆਪਣੇ ਕੁੰਨਬੇ ਦੇ ਸਾਰੇ ਮੈਂਬਰਾਂ ਦੇ ਆਹੁਦਿਆਂ ਦੇ ਤਿਆਗ ਪੱਤਰ, ਅਤੀ ਸਤਿਕਾਰ ਸਹਿਤ ਸ੍ਰੀ ਅਕਾਲ ਤਖਤ ਤੇ ਰੱਖਕੇ, ਇਕ ਨਿਮਾਣੇ ਸਿੱਖ ਦੇ ਤੌਰ 'ਤੇ ਪੇਸ਼ ਹੋ ਕੇ ਮੁਆਫੀ ਮੰਗ ਲਵੋ ਅਤੇ ਪੰਥਕ ਧਿਰਾਂ ਨੂੰ ਆਪ ਮੁਹਾਰੇ ਕੋਈ ਹੋਰ ਸਰਬ ਸਾਂਝਾ ਪੰਥਕ ਲੀਡਰ ਚੁਣਨ ਦਾ ਹੱਕ ਦੇ ਦਿਓ ਅਤੇ ਆਪ ਹੁਣ ਨਾਮ ਜਪੋ ਤੇ ਪੰਥ ਦੀ ਚੜ੍ਹਦੀ ਕਲਾ ਲਈ ਅਰਦਾਸਾਂ ਕਰੋ। ਇਸ ਵਿੱਚ ਹੀ ਪੰਥ ਦੀ ਭਲਾਈ ਹੈ ਅਤੇ ਆਪ ਜੀ ਦੀ ਭਲਾਈ ਹੈ।

—0—

ਲੜੀਵਾਰ
ਕਿਸ਼ਤ 19

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*
*9815985559*

### ਗੋਮੇਧ ਅਤੇ ਮਾਸ ਖਾਨ ਦੀ ਆਗਯਾ

*ਸਫਾ ੧੪੮*

*ਪਾਰਾਸਰੀ ਸਿੰਮ੍ਰਤੀ ਪਰ ਕੁਤਰਕ*
*ਅਗੇ ਦੇਖੋ ਹੋਰ ਇੱਕ ਲੱਗੇ ਰੰਗ ਲਗਾਨ।*
*ਪਸ਼ੂ ਮਾਰ ਕੇ ਯੱਗ ਵਿੱਚ ਲੋਗਾਂ ਹੇਤ ਖੁਲਾਨ॥੧॥*
*ਪਾਰਾਸਰ ਨੂੰ ਨਿੰਦਕੇ ਅਪਨਾ ਕਰਨ ਉਧਾਰ।*
*ਘਾਸ ਪਾਰਟੀ ਆਪਨੀ ਕੀਤੀ ਬਹੁਤ ਖੁਆਰ॥੨॥*
*ਇਹ ਭੀ ਪੜ੍ਹਨੇ ਜੋਗ ਹੈ ਔਰ ਵਿਚਾਰਨ ਜੋਗ॥*
*ਦੇਖ ਲੈਨਗੇ ਸਾਧ ਦੀ ਜੋ ਕੁਛ ਬੁੱਧੀ ਲੋਗ॥੩॥*
*ਮੂਰਖ ਤੇ ਮੂਰਖ ਪੁਰਖ ਸਮਝ ਲਏਗਾ ਏਹ।*
*ਦਿਆਨੰਦ ਨੈ ਵੇਦ ਮਤ ਕਰ ਦਿੱਤਾ ਹੈ ਖੇਹ॥੪॥*
*ਭਾਂਵੇ ਅਕਲੋਂ ਬਾਹਰੇ ਭੌਂਦੂ ਲੋਗ ਹਜ਼ਾਰ।*
*ਰਿਖਵਰ ਉਸਨੂੰ ਆਖਦੇ ਬਣ ਕੇ ਆਪ ਗੁਵਾਰ॥੫॥*
*ਅੱਜ ਤੀਕ ਵਿਦ੍ਵਾਨ ਜਨ ਪੰਡਤ ਜੋ ਸੁਰ ਗਯਾਨ।*
*ਕਹਨ ਸਾਧ ਨੈ ਥੱਪਿਆ ਚਾਇ ਤੁਫਾਨ ਮਹਾਨ॥੬॥*
*ਜਿਉਂ ਜਿਉਂ ਵਿਦਯਾ ਦੇਸ ਵਿੱਚ ਫੈਲੇਗੀ ਨਿਰਦੋਖ।*
*ਤਿਉਂ ਤਿਉਂ ਸਾਧੂ ਅਕਲ ਪਰ ਕਰਨ ਵਿਰਾਜਨ ਰੋਖ॥੭॥*
*ਘੋੜੇ ਗਊਆਂ ਬੈਲ ਹੈ ਦੱਸਦਾ ਮਾਰਨ ਆਪ।*
*ਕਹੇ ਮਾਰ ਕੇ ਖਾਵਨਾਂ ਨਹੀਂ ਇਨ੍ਹਾਂ ਦਾ ਪਾਪ॥੮॥*
*ਜੋ ਪਾਰਾਸਰ ਆਖਯਾ ਕਰੋ ਨ ਕਲਜੁਗ ਮਾਂਹਿ।*
*ਸੋ ਸਭ ਕਥਨਾਂ ਓਸਦਾ ਸੱਤ ਕਦਾਚਿਤ ਨਾਂਹਿ॥੯॥*
*ਸਦਾ ਕਰਨ ਹੀ ਚਾਹੀਦੇ ਗੋ-ਮੇਧਾਦਿਕ ਯੱਗ।*
*ਕਰੋ ਅਹੂਤੀ ਮਾਂਸ ਦੀ ਖੂਬ ਜਗਾ ਕੇ ਅੱਗ॥੧੦॥*

**ਭਾਵ**-ਇਸਤੇ ਅੱਗੇ ਸਾਧੂ ਜੀ ਮਹਾਰਾਜ ਪਾਰਾਸਰ ਦੇ ਇਸ ਕਥਨ ਨੂੰ ਕੇ ਗੋ ਮੇਧ, ਅਸ੍ਵ ਮੇਧ ਆਦਿਕ ਯੱਗ ਅਤੇ ਦੇਵਰ ਨਾਲ ਨਿਯੋਗ ਕਰਨਾ ਕਲੂਕਾਲ ਵਿੱਚ ਵਿਬ੍ਰਜਤ ਹੈ ਵੱਡੇ ਜ਼ੋਰ ਨਾਲ ਖੰਡਨ ਕਰਕੇ ਦੱਸਦੇ ਹਨ ਕੇ ਪਾਰਾਸਰ ਦਾ ਇਹ ਕਹਨਾਂ ਠੀਕ ਨਹੀਂ ਹੈ ਇਸ ਵਾਸਤੇ ਇਹ ਸਭ ਚੀਜਾਂ ਸਦਾ ਹੀ ਕਰਨੀਆਂ ਜੋਗ ਹਨ, ਜਿਸਦਾ ਸੰਖੇਪ ਇਸ ਤਰ੍ਹਾਂ ਹੈ। ਯਥਾ:

*"ਪਾਰਾਸਰ ਅਪਨੇ ਮੁਖ ਸੇ ਕੈਸੇ ਕਹੇਂਗੇ ਕੇ ਕਲੌ ਮੈਂ ਪਾਰਾਸਰ ਉਕਤ ਧਰਮ ਕੋ ਮਾਨਨਾਂ ਯਹ ਅਯੁਕਤ ਹੈ, ਔਰ ਉਸੀਮੇਂ ਐਸੇ 2 ਅਯੁਕਤ ਸ਼ਲੋਕ ਲਿਖੇ ਹੈਂ, ਕਿ ਕੋਈ ਬੁੱਧਿਮਾਨ ਉਨਕਾ ਪ੍ਰਮਾਣ ਭੀ ਨਾ ਕਰੈ, ਜੈਸੇ ਕੇ:*
*ਪਤਿ ਤੌਧਿ ਦ੍ਵਿਜ ਸ੍ਰੇਸ੍ਰੋ ਨਚ ਸ਼ੂਦ੍ਰੋ ਜਿਤੇਂਦ੍ਰਿਯਾ।*
*ਨਿਰਦੁਘਧਾ ਵਾਪਿ ਗੌ: ਪੂਜਯਾ ਨਚ ਦੁਘਧਾ ਵਤੀ ਖਰੀ॥੧॥*
*ਅਸ਼੍ਵਾ ਲੰਬੰ ਗਵਾ ਲੰਬੰ ਸਨਯਾਸੰ ਪਲ ਪੈਤ੍ਰਕਾਮ।*
*ਦੇਵ ਰਾਚ ਸੁਤੋਤ ਪਤਿ: ਕਲੌ ਪੰਚ ਵਿਵਰਯੇਤ॥੨॥*
*ਨਸ਼ਟੇ ਮ੍ਰਤੇ ਪ੍ਰਵਰਜੇਤੇ ਕਲੀਵੇਚ ਪਤਿਤੇ ਪਤੌ।*
*ਪੰਚ ਸ੍ਵਾਪਤ ਮੁਨਾਰੀਣਾ ਪਤਿ ਰਨਯੋ ਵਿਧੀਯਤੇ॥੩॥"*

ਨੋਟ-ਇਹ ਪਾਰਾਸਰੀ ਸਿੰਮ੍ਰਿਤੀ ਦੇ ਤਿੰਨੇ ਸਲੋਕ ਹਨ ਜਿਨ੍ਹਾਂ ਵਿੱਚੋਂ ਪੈਹਲੇ ਦਾ ਤਾਤ ਪ੍ਰਜ ਇਹ ਹੈ ਕੇ ਜਿਤੇਂਦ੍ਰੇ ਸ਼ੂਦ੍ਰ ਨਾਲੋਂ ਬ੍ਰਹਮਨ ਪਤਤ ਹੋਇਆ ਭੀ ਅਛਾ ਹੈ, ਜਿਸ ਤਰ੍ਹਾਂ ਦੁੱਧ ਦੇਨੇ ਵਾਲੀ ਗਧੀ ਨਾਲੋਂ ਫੰਡਰ ਗਊ ਅਛੀ ਹੈ।

ਦੂਸਰੇ ਸਲੋਕ ਦਾ ਤਾਤ ਪ੍ਰਜ ਇਹ ਹੈ ਕੇ ਅਸ੍ਵਮੇਧ ਗੋਮੇਧ ਅਤੇ ਮਾਂਸ ਦੇ ਪਿੰਡ ਭਰਾਉਨੇ ਅਰ ਸੰਨਯਾਸ ਧਾਰਨਾ ਦੇਵਰਤ ਸੰਤਾਨ ਦੀ ਉਤਪਤੀ ਕਰਨੀ ਪੰਜੇ ਬਾਤਾਂ ਕਲਜੁਗ ਵਿੱਚ ਕਰਨੀਆਂ ਵਿਵਰਜਤ ਹਨ।

ਇਸੇ ਤਰ੍ਹਾਂ ਤੀਸਰੇ ਸਲੋਕ ਦਾ ਭਾਵ ਇਹ ਹੈ ਕੇ ਗੁੰਮ ਜਾਏ ਮਰ ਜਾਏ ਸਾਧੂ ਹੋ ਜਾਏ ਨਪੁੰਸਕ ਹੋ ਜਾਏ ਇਸੀ ਪ੍ਰਕਾਰ ਪਤਿਤਿ ਹੋ ਜਾਏ ਇਨ੍ਹਾਂ ਪੰਜਾਂ ਬਾਤਾਂ ਵਿੱਚ ਇਸਤ੍ਰੀ ਹੋਰ ਪਤਿ ਕਰ ਸਕਦੀ ਹੈ।

ਇਨ੍ਹਾਂ ਤਿੰਨਾਂ ਸਲੋਕਾਂ ਵਿੱਚੋਂ ਤੀਸਰਾ ਤਾਂ ਸਾਧੂ ਜੀ ਖੁਦ ਹੀ ਮੰਨਦੇ ਹਨ ਪ੍ਰੰਤੂ ਜੋ ਉਪਰਲੇ ਦੋ ਸਲੋਕ ਹਨ ਉਨ੍ਹਾਂ

ਪਰ ਇਸ ਤਰ੍ਹਾਂ ਕੁਤਰਕ ਕਰਦੇ ਹਨ ਜੋ ਇਕ ਪੰਡਤ ਪੁਰਖ ਨੂੰ ਕਰਨੀ ਉੱਚਿਤ ਨਹੀਂ ਹੈ ਕਿਉਂਕਿ ਖੰਡਨ ਮੰਡਨ ਇੱਕ ਉੱਤਮ ਢੰਗ ਨਾਲ ਕਰਨਾ ਜੋਗ ਸਾ ਜੋ ਸਾਧੂ ਜੀ ਨੂੰ ਕਰਨਾ ਨਹੀਂ ਆਇਆ, ਜਿਸਦਾ ਨਮੂਨਾ ਇਹ ਹੈ॥ ਯਥਾ:

*ਇਨਮੇਂ ਦੇਖਨਾ ਚਾਹਿਏ ਕਿ ਕੁਕਰਮੀ ਜੋ ਹੈ ਸੋਈ ਪਤਿਤ ਹੋਤਾ ਹੈ ਵਹੁਸ੍ਰਸ਼ ਕੈਸੇ ਹੋਗਾ*

*ਕਿੰਤੂ ਕਭੀ ਨ ਹੋਗਾ, ਔਰ ਗਾਯ ਤੋਂ ਪਸ਼ੂ ਹੈ, ਸੋ ਪਸ਼ੂ ਕੀ ਕਯਾ ਪੂਜਾ ਕਰਨਾ ਉਚਿਤ ਹੈ?*

*ਕਭੀ ਨਹੀਂ, ਕਿੰਤੂ ਉਸਕੀ ਤੋ ਯਹੀ ਪੂਜਾ ਹੈ, ਕਿ ਘਾਸ, ਜਲ ਇਤਯਾਦਿਕ ਸੇ ਉਸਕੀ ਰੱਖਯਾ ਕਰਨਾ, ਸੋ ਭੀ ਦੁਘਧਾਦਿਕ ਪ੍ਰਯੋਜਨ ਕੇ ਵਾਸਤੇ ਅੰਨਥਾ ਨਹੀਂ॥*

*ਔਰ ਗਧੀ ਕੀ ਭੀ ਪੂਜਾ ਵੈਸੀ ਹੀ ਹੋਤੀ ਹੈ ਜਿਸਕੋ ਪ੍ਰਯੋਜਨ ਰੈਹਤਾ ਹੈ ਵੁਹ ਪ੍ਰਯੋਜਨ ਕੇ ਵਾਸਤੇ ਕਰਤਾ ਹੀ ਹੈ॥*

*ਔਰ ਦੂਸਰਾ ਸਲੋਕ ਅੱਸ੍ਵਾ ਲੰਬ ਨਾਮ ਅੱਸ੍ਵਮੇਧ ਗਵਾਲੰਬ ਨਾਮ ਗੋਮੇਧ ਔਰ ਸੰਨਯਾਸ ਗ੍ਰਹਿਣ ਔਰ ਮਾਂਸਕਾ ਪਿੰਦ ਦਾਨ, ਔਰ ਬਿਧਵਾ ਸੇ ਦੇਵਰ ਕੇ ਨਿਯੋਗ ਸੇ ਪੁੱਤ੍ਰੋਤਪਤਿ ਏ ਪਾਂਚ ਸਭ ਕਾਲਮੇਂ ਕਰਨਾਂ ਚਾਹੀਯੇ, ਇਨਕਾ ਤਿਆਗ ਕਭੀ ਨਹੀਂ, ਇਨਸੇ ਬੜਾ ਸੰਸਾਰ ਕਾ ਉਪਕਾਰ ਹੈ, ਔਰ ਕੁਛ ਪਾਪ ਨਹੀਂ, ਇਸਕੇ ਕਹਨੇ ਸੇ ਅਜਾ ਮੇਧਾਦਿਕੋਂ ਕਾ ਤਯਾਗ ਨਹੀਂ ਆਯਾ, ਅੱਸ੍ਵਮੇਧ ਔਰ ਗੋ ਮੇਧ ਕਾ ਜੋ ਕਰਨਾ ਹੈ ਉਸਸੇ ਬੜਾ ਸੰਸਾਰ ਕਾ ਉਪਕਾਰ ਹੈ, ਸੋ ਪੈਹਲੇ ਕਹਦੀਆ, ਔਰ ਸੰਨਯਾਸਕਾ ਤਯਾਗ ਕਰੈ ਤੋ ਪਾਖੰਡ ਕਰੇਗਾ ਜੈਸੇ ਕੇ ਵੈਰਾਗੀ ਆਦਿਕ ਉਸਸੇ ਤੋਂ ਸੰਸਾਰ ਕੀ ਬੜੀ ਹਾਨੀ ਹੋਤੀ ਇਸਸੇ ਸੰਨਯਾਸ ਕਾ ਹੋਨਾ ਅਵੱਸਯ ਹੈ।*

*ਔਰ ਮਾਂਸ ਕੇ ਪਿੰਡ ਦੇਨੇ ਮੇਂ ਤੋਂ ਕੁਛ ਪਾਪ ਨਹੀਂ ਕਿਉਂਕਿ "ਯਦੰਨਾ: ਪੁਰਖਾ ਲੋਕੇ ਤਦੰਨਾ: ਪਿਤ੍ਰ ਦੇਵਤਾ" ਯਹ ਮਹਾਂ-ਭਾਰਤ ਦਾ ਬਚਨ ਹੇ "ਮਧੁਪਰਕੇ ਤਥਾ ਯਗੇਯ ਪਿਤ੍ਰ ਦੇ ਵਤ ਕਰਮਾਣਿ ਅਤ੍ਰੈਵੀ ਹਿੰਸਯਾ ਨਾ ਅੰਤ੍ਰੇ ਤਪ ਵਰਵੀਮ ਮਨੁ:" ੨.*

**ਅਰਥ**-ਜੋ ਪਦਾਰਥ ਆਪ ਖਾਯ ਉਸੀਸੇ ਪੰਚ ਮਹਾਂ ਯਗ ਕਰੈ, ਅਰਥਾਤ ਪਿੱਤ੍ਰ ਦੇਵ ਪੂਜਾ ਭੀ ਉਸੀਸੇ ਕਰੈ, ਅਰਥਾਤ ਸ੍ਰਾਧ ਔਰ ਹੋਮ ਉਸੀਕਾ ਕਰੈ, ਮਧੁਪਰਕ ਬਿਵਾਹ ਆਦਿਕ ਔਰ ਗੋ ਮੇਧਾਦਿਕ ਯੱਗ ਔਰ ਦੇਵ ਪਿਤ੍ਰ ਕਾਰਯ ਇਨਮੇਂ ਮਾਂਸ ਕੋ ਜੋ ਖਾਤਾ ਹੋਯ ਤੋਂ ਉਸਕੇ ਵਾਸਤੇ ਮਾਂਸ ਕੇ ਪਿੰਡ ਵਿਧਾਨ ਕਰਨੇ ਕਾ ਵਿਧਾਨ ਹੈ, ਇਸਸੇ ਮਾਂਸ ਕੇ ਪਿੰਡ ਦੇਨੇ ਮੇਂ ਭੀ ਕੁਛ ਪਾਪ ਨਹੀਂ॥ ਆਦਿ

**ਦੋਹਰਾ**

ਏਹ ਪਾਰਾਸਰ ਮੁਨੀ ਪਰ ਦੋਖ ਲਗਾਵੇ ਸਾਧ।<br>
ਬਿਨ ਜਾਨੇ ਰਿਖ ਮਰਖ ਦੇ ਸਿਰ ਪਰ ਲੈ ਅਪਰਾਧ॥੧੧॥<br>
ਜੋ ਪਾਰਾਸਰ ਨੈ ਕਹੀ ਸੋ ਸਭ ਜਾਨੋ ਸੱਤ।<br>
ਦਿਆਨੰਦ ਜੀ ਦੀ ਨਹੀਂ ਪੌਂਹੁਚੀ ਓਥੇ ਮੱਤ॥੧੨॥<br>
ਵੇਦ ਸਮਯ ਦੇ ਗਯਾਨ ਪਰ ਪਾਰਾਸਰ ਕਹਿ ਦੀਨ।<br>
ਸਮਯ ਸਮਯ ਪਰ ਧਰਮ ਕੀ ਚਾਹਤ ਰਖਯਾ ਕੀਨ॥੧੩॥

ਭਾਵ-ਭਾਵੇਂ ਸਾਧੂ ਜੀ ਨੈ ਪਾਰਾਸਰ ਮੁਨਿ ਦੇ ਕਥਨ ਦਾ ਖੰਡਨ ਤਾਂ ਕੀਤਾ ਹੈ ਪਰੰਤੂ ਇਹ ਸਾਰਾ ਪਾਰਾਸਰ ਦੇ ਸਿਧਾਂਤ ਦੇ ਨਾ ਜਾਨਨੇ ਦਾ ਕਾਰਨ ਹੈ, ਦਿਆਨੰਦ ਜੀ ਨੈ ਅਪਨੀ ਬੁੱਧਿ ਤੇ ਇਤਨਾਂ ਕੰਮ ਨਹੀਂ ਲੀਤਾ ਕੇ ਉਹ ਪਾਰਾਸਰੀ ਸਿੰਮ੍ਰਿਤ ਦੇ ਅਸਲੀ ਭਾਵ ਨੂੰ ਸਮਝ ਸਕੇ, ਪਰ ਜਦ ਵਿਚਾਰਕੇ ਦੇਖਯਾ ਜਾਏ ਤਾਂ ਅੱਜ ਕੱਲ ਦੇ ਸਮਯ ਅਨੁਸਾਰ ਅਤੇ ਵੇਦਾਂ ਦੀ ਆਗਯਾਨੁਕੂਲ ਪਾਰਾਸਰ ਦਾ ਕਥਨ ਹੈ॥

ਪਹਲੇ ਜੋ ਪਾਰਾਸਰ ਜੀ ਨੈ ਬ੍ਰਹਮਨ ਨੂੰ ਦੁਰਾਚਾਰੀ ਹੋਨ ਕਰਕੇ ਭੀ ਸ੍ਰਿਸ਼ਾਚਾਰੀ ਸੂਦ੍ਰ ਨਾਲੋਂ ਚੰਗਾ ਕਥਨ ਕੀਤਾ ਹੈ, ਅਰ ਉਸ ਪਰ ਢੰਡਰ ਗਊ ਅਤੇ ਦੁੱਧ ਦੇਨ ਵਾਲੀ ਗਧੀ ਦਾ ਦ੍ਰਿਸ਼ਟਾਂਤ ਦਿੱਤਾ ਹੈ ਸੋ ਇਹ ਸਾਰਾ ਖਯਾਲ ਉਸ ਰਿਖੀ ਦਾ ਅਪਨਾ ਨਹੀਂ ਹੈ, ਕਿੰਤੂ ਇਹ ਉਸਨੈ ਯੁਜਰਵੇਦ ਦੇ ਮੰਤ੍ਰ ਦਾ ਭਾਵ ਦੱਸਯਾ ਹੈ, ਜਿਸ ਜਗਾ ਪਰ ਵੇਦਾਂ ਵਿੱਚ ਪਰਮੇਸ਼੍ਵਰ ਆਖਦਾ ਹੈ ਕੇ ਬ੍ਰਹਮਨ ਮੇਰਾ ਮੁਖ ਹਨ ਛੱਤ੍ਰੀ ਬਾਹਾਂ, ਵੈਸ਼ ਲੱਤਾਂ ਅਤੇ ਸ਼ੂਦ੍ਰ ਮੇਰੇ ਪੈਰ ਹਨ।

ਦੋਹਰਾ-ਜਦ ਈਸ਼੍ਵਰ ਨੈ ਵੇਦ ਵਿੰਚ ਸੂਦ੍ਰ ਕੀਤੇ ਪੈਰ।<br>
ਤਾਂ ਪਾਰਾਸਰ ਭੀ ਕਹੋ ਕਦੋਂ ਗੁਜਾਰੇ ਖੈਰ॥੧੪॥

**ਭਾਵ**- ਇਸ ਜਗਾ ਸਭ ਸੱਜਨ ਪੁਰਖਾਂ ਨੂੰ ਵਿਚਾਰਨਾ ਚਾਹੀਦਾ ਹੈ ਕੇ ਜਦ ਵਿਚਾਰੇ ਸੂਦ੍ਰਾਂ ਪਰ ਈਸ਼੍ਵਰ ਨੈ ਹੀ ਅਜੇ ਹੀ ਸਖਤੀ ਕੀਤੀ ਹੈ ਅਰ ਉਸਦਾ ਗਯਾਨ ਵੇਦ ਇਸ ਬਾਤ ਦੀ ਗੁਵਾਹੀ ਦੇਂਦਾ ਹੈ ਤਾਂ ਪਾਰਾਸਰ ਜੀ ਦਾ ਇਸ ਵਿੱਚ ਕਿਆ ਦੋਸ਼ ਹੈ, ਜਿਸਤੇ ਪਾਰਾਸਰ ਤੋਂ ਇਹ ਦੋਸ਼ ਹਟ ਕੇ ਈਸ਼੍ਵਰ ਪਰ ਆਉਂਦਾ ਹੈ ਜਿਸਨੈ ਅਪਨੀ ਸ੍ਰਿਸ਼ੀ ਦੇ ਮਨੁਖਾਂ ਵਿੱਚ ਇੱਕ ਦੂਜੇ ਨੂੰ ਵੱਧ ਘੱਟ ਦੱਸ ਕੇ ਨਿਰਦੈਤਾ ਕੀਤੀ

ਹੈ ਸੋ ਠੀਕ ਨਹੀਂ ਕੀਤਾ ਅਰ ਇਸਤੇ ਸਾਬਤ ਹੁੰਦਾ ਹੈ ਕੇ ਵੇਦਾਂ ਦਾ ਕਰਤਾ ਈਸ਼੍ਵਰ ਸਮਦ੍ਰਿਸ਼ੀ ਨਹੀਂ ਸਾ ਕਿੰਤੂ ਉਹ ਭੀ ਮਤਸਰੀ ਅਤੇ ਅਤਸਹਤਾ ਆਦਿਕ ਦੋਖਾਂ ਵਾਲਾ ਸਾ ਜਿਸਤੇ ਉਸਨੈ ਰੰਘੜਾਂ ਵਾਂਗ (ਜਿਸ ਤਰ੍ਹਾਂ ਉਹ ਗਰੀਬਾਂ ਨੂੰ ਬਨਾਤੀ ਜੁਤੀ ਨਹੀਂ ਪਹਰਨ ਦੇਂਦੇ ਸਨ ਇਸੇ ਤਰ੍ਹਾਂ ਸ਼ੂਦਰਾਂ ਨੂੰ ਨੀਚੇ ਦਰਜੇ ਪਰ ਸੁਟ ਕੇ ਅਪਨੀ ਰੰਘੜਊ ਸਾਤੀ ਹੈ) ਜਿਸ ਤੇ ਸਾਧੂ ਨੂੰ ਚਾਹੀਦਾ ਸੀ ਜੋ ਇਸ ਜਗਾ ਪਾਰਾਸਰ ਨੂੰ ਛੱਡ ਕੇ ਈਸ਼੍ਵਰ ਦੀ ਖਬਰ ਲੈਂਦਾ ਅਰ ਯਜੁਰਵੇਦ ਦੇ ਇਸ ਮੰਤ੍ਰ ਨੂੰ ਕਢ ਕੇ ਬਾਹਰ ਮਾਰਦਾ, ਜੇ ਕੱਢ ਨਹੀਂ ਸੀ ਸਕਦਾ ਤਾਂ ਇਤਨਾਂ ਲਿਖ ਦੇਂਦਾ ਕੇ ਇਹ ਮੰਤ੍ਰ ਕਿਸੇ ਪੋਪ ਨੈ ਮਗਰ ਤੇ ਪਾਇਆ ਹੈ, ਕਿੰਤੂ ਈਸ਼੍ਵਰ ਰਚਤ ਨਹੀਂ ਹੈ, ਜੈਸਾ ਕੇ ਮਨੂੰ ਸਿੰਮ੍ਰਤੀ ਵਿੱਚ ਭੀ ਆਖਦੇ ਹੁੰਦੇ ਸਨ ਕੇ ਏਹ ਸਲੋਕ ਮਗਰੋਂ ਪਏ ਹੋਏ ਹਨ ਮਨੂ ਜੀ ਦੇ ਨਹੀਂ ਹਨ।

ਦੂਸਰਾ ਜੇ ਸਾਧੂ ਦਾ ਖਯਾਲ ਈਸ਼੍ਵਰ ਅਰ ਉਸਦੇ ਰਚੇ ਹੋਏ ਵੇਦ ਨੂੰ ਸੱਚਾ ਮੰਨੇਗਾ ਤਾਂ ਦਯਾਨੰਦ ਭੀ ਪਾਰਾਸਰ ਜੈਸਾ ਹੀ ਸਮਝਨਾ ਜੋਗ ਹੈ ਪ੍ਰੰਤੂ ਜੇ ਇਸ ਮੰਤ੍ਰ ਨੂੰ ਠੀਕ ਨਹੀਂ ਕਹੇਗਾ ਤਾਂ ਵੇਦ ਅਰ ਈਸ਼੍ਵਰ ਵਿੱਚ ਦੋਖ ਆਵੇਗਾ, ਇਸ ਵਾਸਤੇ ਈਸ਼੍ਵਰ ਇਹ ਲਿਖ ਦੇਂਦਾ ਕੇ ਚਾਂਡਾਲ ਉਤਮ ਗੁਣਾਂ ਕਰਕੇ ਉੱਤਮ ਸਮਝਨਾ ਜੋਗ ਹੈ, ਅਰ ਨੀਚ ਕਰਮਾਂ ਕਰਕੇ ਉਦਮ ਭੀ ਨੀਚ ਹੋ ਜਾਂਦਾ ਹੈ, ਤਾਂ ਪਾਰਾਸਰ ਦੀ ਕੋਈ ਸਮਰਥਾ ਨਹੀਂ ਸੀ ਜੋ ਇਸਤੇ ਉਲਟ ਲਿਖਦਾ, ਇਸ ਵਾਸਤੇ ਇਹ ਭੁਲ ਅਰ ਕੰਮਜ਼ੋਰੀ ਈਸ਼੍ਵਰ ਦੀ ਹੈ ਨਾ ਕੇ ਪਾਰਾਸਰ ਰਿਖੀ ਦੀ ਕਿਉਂਕਿ ਉਸ ਨੈ ਤਾਂ ਵੇਦ ਦਾ ਆਸ਼ਯ ਲੀਤਾ ਹੈ।

ਸਾਧੂ ਜੀ ਨੂੰ ਸੋਚਨਾਂ ਚਾਹੀਦਾ ਹੈ ਕੇ ਵੇਦ ਦੇ ਕਰਤਾ ਈਸ਼੍ਵਰ ਨਾਲੋਂ ਮਹਾਂਭਾਰਤ ਦੇ ਕਰਤਾ ਦੀ ਬੁੱਧਿ ਅਤੇ ਗਯਾਨ ਬਹੁਤ ਹੀ ਵਧਕੇ ਸੀ, ਕਿਉਂਕਿ ਉਸਨੈ ਭਾਰਤ ਵਿੱਚ ਇਹ ਲਿਖਯਾ ਹੈ ਕੇ 'ਨਹਿ ਯਾਂਤੀ ਕਾਰਣੰ ਤਾਤ ਗੁਣੰ ਕਲਯਾਨ ਕਾਰਣੰ" ਪੁਨ: "ਚਾਂਡਾਲੋ ਬ੍ਰਹਮ ਭਾਵਸਯ ਬ੍ਰਾਹਮਣੋ ਵੇਦ ਵਾਕਤਹ। ਭੇ ਦ ਬੁੱਧਿ ਰਤੋ ਬਿਪ੍ਰਾ ਚਾਂਡਾਲਾ ਮਧ ਉਚਤੇ"॥

ਇਨ੍ਹਾਂ ਦਾ ਏਹੋ ਤਾਤਪ੍ਰਜ ਹੈ ਕੇ ਜਾਤੀ ਕਲਯਾਣ ਦਾ ਕਾਰਨ ਨਹੀਂ ਕਿੰਤੂ ਗੁਣ ਹੀ ਕਲਯਾਨ ਦਾ ਕਾਰਣ ਹਨ, ਇਸੇ ਤਰ੍ਹਾਂ ਬ੍ਰਹਮ ਗਯਾਨੀ ਚਾਂਡਾਲਾ ਬ੍ਰਹਮਣ ਅਰ ਭੇਦ ਵਾਦੀ ਬ੍ਰਾਹਮਣ ਚਾਂਡਾਲ ਕਥਨ ਕੀਤਾ ਹੈ, ਇਸਤੇ ਸਿੱਧ ਹੁੰਦਾ ਹੈ ਕੇ ਭਾਰਤ ਕਰਤਾ ਗਯਾਨਵਾਨ ਅਤੇ ਧਰਮਗਯ ਪੁਰਖ ਸਾ॥

**ਦੋਹਰਾ**

*ਤਾਂਤੇ ਦੋਸ ਨ ਸਾਧ ਜੀ ਪਾਰਾਸਰ ਦਾ ਕੁਝ।*
*ਏਹ ਪੁਆੜਾ ਵੇਦ ਦਾ ਸਾਰਾ ਏਥੇ ਬੁੱਝ॥੧੫॥*
*ਗਊ ਗਧੀ ਸਮ ਸਰ ਕਹੀ ਕੇ ਪੂਜਨ ਕੇ ਹੇਤ।*
*ਇਹ ਭੀ ਟਿਚਕਰ ਹੈ ਕਰੀ ਨਹੀ ਸੱਤ ਯਹ ਭੇਤ॥੧੬॥*

ਭਾਵ-ਇਸਤੇ ਅੱਗੇ ਜੋ ਸਾਧੂ ਜੀ ਨੈ ਇਹ ਕਹਿਆ ਹੈ ਕੇ ਗਾਂਇ ਤਾਂ ਇਕ ਪਸ਼ੂ ਹੈ ਉਸਦੀ ਪੂਜਾ ਕਯਾ ਕਰਨੀ ਹੈ ਉਸਦੀ ਪੂਜਾ ਤਾਂ ਦੁੱਧ ਵਾਸਤੇ ਘਾਊ ਪਾਉਣਾ ਹੈ, ਹੋਰ ਨਹੀਂ, ਇਸੇ ਤਰ੍ਹਾਂ ਗਧੀ ਨੂੰ ਭੀ ਅਪਨੇ ਪ੍ਰਯੋਜਨ ਲਈ ਘਾਸ ਪਾ ਕੇ ਪੂਜਨਾਂ ਚਾਹਿਏ, ਸੋ ਇਹ ਭੀ ਸਾਧੂ ਜੀ ਦਾ ਇੱਕ ਪਾਰਾਸਰ ਜੀ ਨੂੰ ਠੱਠਾ ਕਰਨਾ ਹੈ ਕਿੰਤੂ ਵਿਚਾਰ ਕੇ ਕਥਨ ਨਹੀਂ ਕੀਤਾ, ਕਿਉਂਕਿ ਅਸੀਂ ਇਸ ਬਾਤ ਨੂੰ ਮੰਨਦੇ ਹਾਂ ਕੇ ਗਊ ਅਤੇ ਗਧੀ ਇਹ ਦੋਨੋਂ ਪਸ਼ੂ ਹਨ ਪ੍ਰੰਤੂ ਭਾਵੇਂ ਪਸ਼ਵਤ ਪਣੇ ਵਿੱਚ ਤਾਂ ਉਹ ਇੱਕੋ ਜੇਹੇ ਹੀ ਹਨ ਕਿੰਤੂ ਉਨ੍ਹਾਂ ਦੇ ਗੁਣ ਕਰਮ ਇੱਕ ਜੇਹੇ ਨਹੀਂ ਹਨ ਜਿਸਤੇ ਗਊ ਦੇ ਗੁਣ ਐਸੇ ਸ੍ਰਿਸ਼ਟ ਹਨ ਕਿ ਜਿਸਤੇ ਉਸ ਨੂੰ ਉਤਮ ਸਮਝਨਾਂ ਚਾਹੀਦਾ ਹੈ ਅਰ ਗਧੀ ਦੇ ਗੁਣ ਐਸੇ ਉੱਤਮ ਨਹੀਂ ਜਿਸਤੇ ਉਸਨੂੰ ਇਤਨੀ ਇਜ਼ਤ ਨਹੀਂ ਦਿੱਤੀ ਜਾਂਦੀ।

ਇਸਦਾ ਸਬੂਤ ਹੋਰ ਬਾਤਾਂ ਨੂੰ ਛੱਡ ਕੇ ਇਤਨਾ ਹੀ ਕਾਫੀ ਹੈ ਕੇ ਸਭ ਤੇ ਮੰਦ ਵਸਤੂ ਚਰਮ ਅਰ ਮਲ ਮੂਤ੍ਰ ਹੈ ਸੋ ਗਊ ਦੇ ਚਰਮ ਅਰ ਗੋਬਰ ਦਾ ਜਦ ਗਧੀ ਦੇ ਚਰਮ ਅਤੇ ਲਿੱਦ ਨਾਲ ਮੁਕਾਬਲਾ ਕੀਤਾ ਜਾਏ ਤਾਂ ਗਊ ਹਜ਼ਾਰ ਗੁਣਾ ਗਧੀ ਤੇ ਉੱਤਮ ਪਾਈ ਜਾਏਗੀ।

ਪ੍ਰੰਤੂ ਇਸ ਵਿੱਚ ਜੋ ਸਾਧੂ ਨੈ ਪਸ਼ੂ 2 ਕਰਕੇ ਦੋਨਾਂ ਦੀ ਏਕਤਾ ਕੀਤੀ ਹੈ ਸੋ ਠੀਕ ਨਹੀਂ ਹੈ ਕਿਉਂਕਿ ਹੀਰਾ ਅਤੇ ਬਲੌਰ ਦੋਨੋ ਪੱਥਰ ਹੋਨੇ ਦੇ ਕਾਰਨ ਤਾਂ ਤੁਲ ਹੋ ਸਕਦੇ ਹਨ ਪ੍ਰੰਤੂ ਗੁਣ ਦੇਖਨੇ ਤੇ ਕੱਚ ਨੂੰ ਹੀਰੇ ਦੀ ਤੁੱਲਤਾ ਨਹੀਂ ਹੋ ਸਕਦੀ, ਜੋ ਦੋਨਾਂ ਦੀ ਪੱਥਰ ਪਣੇ ਵਿੱਚ ਇੱਕ ਕਰਕੇ ਏਕਤਾ ਕਰਦਾ ਹੈ ਸੋ ਬੁੱਧਿਤੇ ਹੀਨ ਸਮਝਨਾ ਜੋਗ ਹੈ, ਇਸੀ ਪ੍ਰਕਾਰ ਜੋ ਗਊ ਅਤੇ ਗਧੀ ਨੂੰ ਪਸ਼ੂਪੁਣੇ ਦੇ ਕਾਰਨ ਇਕੋ ਜੇ ਹੇ ਸਮਝਦਾ ਹੈ ਸੋ ਭੀ ਅਕਲ ਦਾ ਕੋਟ ਹੀ ਆਖਨਾਂ ਯੋਗ ਹੈ॥

ਚਲਦਾ

—0—

ਲੜੀਵਾਰ
ਕਿਸ਼ਤ 29

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

## ਸ੍ਰੀ ਗੁਰੂ ਜੀ ਦਾ ਬੂਰ ਮਾਜਰੇ ਵਿੱਚ ਸੁਸ਼ੋਭਤ ਹੋਣਾ ਅਤੇ ਉਥੇ ਦਸ ਲੱਖ ਹੋਰ ਨਵੀਂ ਫੌਜ ਦੇ ਆਉਣ ਦੀ ਖਬਰ ਮਿਲਣੀ

ਕਲਗੀ ਵਾਲੜੇ ਗੁਰੂ ਦਸਮੇਸ਼ ਦੂਲੇ,
ਬੂਰੇ-ਮਾਜਰੇ ਪਿੰਡ ਦੀ ਜੂਹ ਆਏ।
ਦੱਖਣ ਦਿਸ਼ਾ ਵੱਲ ਪਿੰਡ ਤੋਂ ਸਜੇ ਸਤਿਗੁਰ,
ਪਾਣੀ ਲੈਣ ਸੇਵਕ ਉੱਤੇ ਖੂਹ ਆਏ।
ਇਕ ਸਿੱਖ * ਦਿਲਵਾਲਿਆ ਆਣ ਮਿਲਿਆ,
ਦਸ ਲਖ ਫੌਜ ਦੇ ਔਣ ਦੀ ਸੂਹ ਲਿਆਏ।
ਸਾਵਧਾਨ ਹੋਏ ਸਤਿਗੁਰ ਜਾਣ ਲੀਤਾ,
ਐਧਰ ਓਧਰੋਂ ਵੈਰੀ ਸਮੂਹ ਆਏ।
ਪਿੱਛੋਂ ਕਟਕ ਔਂਦਾ ਸਿੰਧ ਉਮਡਿਆ ਏ,
ਸੁਣਨ ਵਾਲੜੇ ਦੇ ਸੀਨੇ ਧੂਹ ਪਾਏ।
ਖੁਸ਼ੀ ਹੋਈ ਕਲਜੋਗਣਾਂ, ਬੀਰ, ਦੇਵਾਂ,
ਮਾਸਾਹਾਰੀਆਂ ਨੇ ਹਾਹਾ ਹੂਹੂ ਪਾਏ।
ਸਤਿਗੁਰ ਜਾਣ ਲੀਤਾ ਡਟਕੇ ਜੰਗ ਕਰੀਏ,
ਦੁਸ਼ਮਨ ਦਲਾਂ ਦੇ ਠੀਕ ਹਨ ਵਜੂਹ ਆਏ।
ਬੱਸ 'ਕੇਸਰੀ' ਓਸ ਪਰ ਅਸਰ ਕੀ ਹੈ?
ਜੀਹਨੇ ਮੁਰਦਿਆਂ ਤਨਾਂ ਵਿੱਚ ਰੂਹ ਪਾਏ।

## ਸ੍ਰੀ ਗੁਰੂ ਜੀ ਨੇ ਕਿਸੇ ਯੋਗ ਥਾਂ ਠਹਿਰ ਕੇ ਜੰਗ ਕਰਨ ਦੀ ਵਿਉਂਤ ਕਰਨੀ

ਏਥੇ ਦੇਖਿਆ ਸਤਿਗੁਰ ਨੀਝ ਲਾ ਕੇ,

---

** ਭੁਜੰਗ ਛੰਦ*
*ਚਲੇ ਆਪ ਨਾਥੰ ਦਿਸ਼ਾ ਦੱਛਨੀ ਕੋ। ਹੁਤੋ ਮਾਜਰਾ ਬੂਰ ਨਾਮੰ ਜਿਸੀ ਕੋ।*
*ਤਿਸੀ ਗ੍ਰਾਮ ਆਏ ਖਿਰੇ ਥੋਰ ਕਾਲਾ। ਕਹਯੋ ਦਾਸ ਕੋ 'ਨੀਰ ਆਨੋ ਉਤਾਲਾ'।*
*ਸੁਨੈ ਸਿੰਘ ਨੇ ਡੋਰ ਲੋਟਾ ਸੰਭਾਰਾ। ਤਹਾਂ ਕੂਪ ਤੇ ਨੀਰ ਨੀਕੋ ਨੀਕਾਰਾ।*
*ਲਲਤ ਪਦ ਛੰਦ-*
*ਦਿੱਲੀ ਤੇ ਇਕ ਮਾਨਵ ਆਯੋ ਜਾਤਿ ਤੁਰਕ ਕੇ ਡੇਰੇ। ਸ੍ਰੀ ਗੁਰ ਸੰਗ ਮਿਲਯੋ ਕਰਿ ਬੰਦਨ ਬੂਝਯੋ ਸਿੰਘਨ ਹੇਰੇ। 'ਕਿਤ ਤੇ ਆਯੋ ਜਾਇ ਕਹਾਂ ਕੋ? ਉਤਲਾਵਤਿ ਚਲਿ ਰਾਹੂ?'। ਸੁਨਿਕੈ ਸਭਿ ਤਿਨ ਸਕਲ ਬਤਾਈ 'ਜਾਉਂ ਤੁਰਕ ਦਲ ਮਾਂਹੂ।*
*ਖੁਆਜ ਮਰਦ ਨੇ ਚਮੂੰ ਹਕਾਰੀ ਗੁਰ ਗਹਿਬੇ ਕੇ ਹੇਤੂ। ਸੋ ਦਸ ਲਾਖ ਆਇ ਅਸਵਾਰਹਿ ਆਨਿ ਮਿਲਹਿ, ਦਿਉਂ ਭੇਤੂ। ਰਹੀ ਨਿਕਟ ਆਵਤਿ ਬਡ ਸੈਨਾ ਵਾਰ ਨ ਪਾਰ ਦਿਸੰਤਾ। ਅਨਿਕ ਨਿਸ਼ਾਨ ਆਵਤਿ ਬਡ ਸੈਨਾ ਵਾਰ ਨ ਪਾਰ ਦਿਸੰਤਾ। ਅਨਿਕ ਨਿਸ਼ਾਨ ਅਨੇਕ ਨਗਾਰੇ ਜਯੋਂ, ਸਮੁੰਦ੍ਰ ਉਮਡੰਤਾ'। ਤਨਕ ਭਨਕ ਸੁਨਿ ਕਰਿ ਸ੍ਰੀ ਸਤਿਗੁਰ ਚਹੁੰ ਦਿਸ਼ ਦ੍ਰਿਸ਼ਟਿ ਚਲਾਈ।*
*ਪੀਛੇ ਲਾਖਹੁ ਲਸ਼ਕਰ ਆਵਤਿ ਕਰਿ ਘਮਸਾਨ ਲਰਾਈ। ਆਗੇ ਦਸ ਲਖ ਕੀ ਸੁਧਿ ਸੁਨਿਕੈ ਚਿਤ ਮਹਿ ਕੀਨ ਬਿਚਾਰਾ। ਹਿਤ ਲਰਿਬੇ ਕੇ ਸਭਿ ਚਲਿ ਆਏ ਜੇ ਨ ਲਰਹਿ ਇਸ ਬਾਰਾ। ਕਹਾਂ ਕਹੈਂਗੇ ਸ਼ੱਤ੍ਰ ਸਮੂਹ ਗੁਰੂ ਲਰਯੋ ਨਹਿ ਪਾਯੋ। ਕੋ ਗਵ ਲੇ ਕਰਿ ਜੰਗ ਮਚਾਵਹਿ ਇਮ ਸ਼੍ਰੀ ਪ੍ਰਭੂ ਕੇ ਭਾਯੋ। (ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ 6, ਅੰਸੂ 34)*

ਉਚਿਤ ਕੀਹ ਕਰਨਾ ਸਾਨੂੰ ਲੋੜੀਦਾ ਏ।
ਦੁਸ਼ਮਨ ਦੱਬ ਦਿੱਤੀ ਪਿਛੋਂ ਆ ਰਿਹਾ ਹੈ,
ਸਭ ਕੁਝ ਖੋਹ ਕੇ ਪਿੱਛਾ ਨਾ ਛੱਡਦਾ ਏ।
ਅੱਗੋਂ ਹੋਰ ਦਸ ਲੱਖ ਹੈ ਫੌਜ ਔਂਦੀ !
ਪਿਆ ਟਾਕਰਾ ਆਣ ਬੇਓੜਦਾ ਏ।
ਡਾਢਾ ਤੁਲ ਗਿਆ ਜੇ ਇਮਤਿਹਾਨ ਉੱਤੇ,
ਹੋਏ ਕੱਸਣਾ, ਪਰਖਣਾ ਲੋੜਦਾ ਏ।
ਰਾਜ਼ੀ ਰਜ਼ਾ ਵਿੱਚ ਰਹਿਣਾ ਮਨਜ਼ੂਰ ਸਾਨੂੰ,
ਬੰਦਾ ਨਹੀਂ ਜੋ ਹੁਕਮ ਨੂੰ ਮੋੜਦਾ ਏ।
ਸਾਨੂੰ ਪਤਾ ਨਹੀਂ ਓਸਦੇ ਕ੍ਰਿਸ਼ਮਿਆਂ ਦਾ,
ਮੱਥਾ ਇਕ ਦਾ ਲੱਖ ਸੰਗ ਜੋੜਦਾ ਏ।
ਹੇਮ ਕੁੰਟ* ਅਖੇਲ ਸੀ ਬੈਠਿਆ ਮੈਂ,
ਓਥੋਂ ਖਿੱਚਕੇ ਖੇਲਾਂ ਵਲ ਮੋੜਦਾ ਏ।
ਆਪੇ ਜੋੜਦਾ ਤੋੜਦਾ ਜੋੜਦਾ ਏ,
ਜੋੜ ਤੋੜ ਕੇ ਜੋੜਦਾ ਤੋੜਦਾ ਏ।
ਕਦੇ ਲੱਖਾਂ ਦਾ ਸਿਪਹ ਸਾਲਾਰ ਕਰਦਾ,
ਕਦੇ ਭੁੱਲਦਾ ਸੰਗ ਨਿਚੋੜਦਾ ਏ।
ਕਦੇ ਮੇਲਦਾ ਮੇਲਦਾ ਮੇਲਦਾ ਹੈ,
ਕਦੇ ਮੇਲ ਕੇ ਫੇਰ ਵਿਛੋੜਦਾ ਏ।
ਕਦੇ ਸਾਗਰਾਂ ਤੋਂ ਬੇੜੇ ਪਾਰ ਕਰਦਾ,
ਕਦੇ ਮੰਝਲੀ ਧਾਰ ਵਿੱਚ ਬੋੜਦਾ ਏ।
ਕਦੇ ਸਿਰਜ ਸਵਾਰਦਾ ਪਾਲਦਾ ਹੈ,
ਕਦੇ ਪਾਲ ਪਲੋਸ ਕੇ ਫੋੜਦਾ ਏ।
ਜੋ ਕੁਝ ਚਾਹੁੰਦਾ ਸੋਈ ਓਹ ਕਾਰ ਕਰਦਾ,
ਉਸਨੂੰ ਕੋਈ ਨਾ ਹਟਕਦਾ ਹੋੜਦਾ ਏ।
ਕਦੇ ਚੁੱਕ ਪਹਾੜਾਂ 'ਤੇ ਚਾੜ੍ਹ ਦੇਂਦਾ,
ਉੱਚੇ ਫੇਰ ਨਿਵਾਣਾਂ ਨੂੰ ਰੋੜ੍ਹਦਾ ਏ।

ਲਾ, ਓ ! ਜ਼ੋਰ ਵਿਧਾਤਿਆ ਹੋਰ ਜੇਹੜਾ,
ਏਥੇ ਲੇਖਾ ਨਾ ਲੱਖ ਕਰੋੜ ਦਾ ਏ।
ਅੱਗੇ ਦੇਖ ਹਨ 'ਕੇਸਰੀ' ਰੰਗ ਉਸਦੇ,
ਕੇਹੜੀ ਤਰਫ ਨੂੰ ਕਲਾ ਮਰੋੜਦਾ ਏ।
ਜੰਮ ਕੇ ਜੁੱਧ ਕਰੀਏ ਸਮਾਂ ਆ ਗਿਆ ਏ,
ਦਾਤਾ ! ਦਾਨ ਬਖਸ਼ੋ ਜੇਦ੍ਹੀ ਮੰਗ ਕਰਸਾਂ।
ਖੁਸ਼ੀ ਹੋਇਕੇ ਸ਼ਿਵਾ** ਬਰ ਦੇਹ ਮੈਨੂੰ, ਧਰਮ ਵਾਸਤੇ
ਧਰਮ ਦਾ ਜੰਗ ਕਰਸਾਂ।
ਸਾਕ ਅੰਗ ਘਰ ਬਾਰ ਪਰਿਵਾਰ ਸਾਰਾ, ਬਲੀਦਾਨ
ਸਰਬੰਸ ਨਿਸੰਗ ਕਰਸਾਂ।
ਹਮਨ ਕੁੰਡ ਦੇ ਵਿੱਚ ਅਹੂਤੀਆਂ ਜੋ,
ਕੱਟ ਕੱਟ ਕੇ ਆਪਣੇ ਅੰਗ ਕਰਸਾਂ।
ਹੱਸ ਹੱਸ ਸਰਬੰਸ ਹੁਣ ਲਾ ਦਿਆਂ ਮੈਂ,
ਨਹੀਂ ਹੁਕਮ ਅਕਾਲ ਦਾ ਭੰਗ ਕਰਸਾਂ।
ਲੱਟ ਲੱਟ ਕਰਦੀ ਸ਼ਮ੍ਹਾਂ ਧਰਮ ਦੀ ਏ,
ਇਸ ਪਰ ਸੜਾਂ ਆਹ ! ਜਿੰਦ ਪਤੰਗ ਕਰਸਾਂ।
ਟੁਕੜੇ ਜਿਗਰ ਦੇ ਪ੍ਰਾਣਾਂ ਤੋਂ ਪਿਆਰਿਆਂ ਦਾ,
ਬਲੀਦਾਨ ਦੇ ਖਲਕ ਨੂੰ ਦੰਗ ਕਰਸਾਂ।
ਲੱਕ ਜ਼ਾਲਮਾਂ ਨੇ ਬੱਧਾ ਜ਼ੁਲਮ ਉੱਤੇ,
ਮਰ ਕੇ ਮਾਰਦੇ ਕਾਫੀਆ ਤੰਗ ਕਰਸਾਂ।
ਭਾਰਤ ਵਰਸ਼ ਗੁਲਾਮੀ ਤੋਂ ਬਚੇ ਜਿਕੁਰ,
ਇਸਦੇ ਛੁੱਟਣੇ ਦਾ ਪੱਕਾ ਢੰਗ ਕਰਸਾਂ।
ਜੇਹੜੇ ਮਿਸ਼ਨ ਖਾਤਿਰ ਮੈਨੂੰ ਭੇਜਿਆ ਹੈ,
ਪੂਰਾ ਓਸ ਨੂੰ ਨਾਲ ਉਮੰਗ ਕਰਸਾਂ।
ਮਹਾਂ ਭਾਰਤਾਂ ਦੇ ਕਿੱਸੇ ਮਾਤ ਪਾ ਕੇ,
ਸਾਕੇ ਨਵੇਂ ਤੇ ਨਵੇਂ ਹੀ ਰੰਗ ਕਰਸਾਂ।
ਮਰਨ ਵਾਸਤੇ 'ਕੇਸਰੀ' ਕੌਣ ਸਾਥੀ?
ਸਾਥੀ ਹੱਥ ਤੇ ਤੇਗ ਤੁਫੰਗ ਕਰਸਾਂ।

---

** ਚਿਤ ਨ ਭਯੋ ਹਮਰੋ ਆਵਨ ਕਹ। ਚੁਭੀ ਰਹੀ ਪ੍ਰਭੁ ਚਰਨਨ ਮਹ।*
*ਜਿਉ ਤਿਉ ਪ੍ਰਭ ਹਮ ਕੋ ਸਮਝਾਯੋ। ਇਮ ਕਹਿ ਕੇ ਇਹੁ ਲੋਕ ਪਠਾਯੋ।* *(ਬਚਿੱਤ੍ਰ ਨਾਟਕ)*
*** ਸ੍ਵੈਯਾ*
*ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ। ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਆਪਨੀ ਜੀਤ ਕਰੋਂ। ਅਰੁ ਸਿੱਖ ਹੋਂ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ। ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈਂ ਤਬ ਜੂਝ ਮਰੋਂ। (ਚੰਡੀ ਚਰਿਤ੍ਰ ੧)*

ਚਲਦਾ

—0—

# ਗੁਰੂ ਮਾਨਿਓ ਗ੍ਰੰਥ

*ਹਰੀ ਸਿੰਘ ਕੁਵੈਤ ਵਾਲੇ*
*9814007847*

ਅਸੀਂ ਹਰ ਰੋਜ਼ ਸਵੇਰੇ ਸ਼ਾਮ ਗੁਰਦੁਆਰਿਆਂ ਜਾਂ ਘਰਾਂ ਵਿੱਚ ਅਤੇ ਹੋਰ ਪ੍ਰੋਗਰਾਮਾਂ ਤੇ ਅਰਦਾਸ ਕਰਨ ਤੋਂ ਮਰਗੋਂ ਇਹ ਦੋਹਰਾ ਪੜ੍ਹਦੇ ਹਾਂ:

**ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥**
**ਸਭ ਸਿਖਨ ਕੋ ਹੁਕਮੁ ਹੈ ਗੁਰੂ ਮਾਨਿਓ ਗ੍ਰੰਥ॥**
**ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੇ ਲੇਹੁ॥**

ਵੇਖਿਆ ਜਾਵੇ ਤਾਂ ਇਹ ਸਭ ਇਕ ਰੁਟੀਨ ਵਾਂਗੂ ਪੜ੍ਹ ਛੱਡਦੇ ਹਾਂ ਪਰ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਉਪਦੇਸ਼ ਕਰ ਰਹੇ ਹਨ, ਉਸ ਉਪਰ ਚਲਣਾ ਤਾਂ ਇਕ ਪਾਸੇ ਰਿਹਾ, ਉਸ ਬਾਰੇ ਕਦੇ ਸੋਚ ਵੀ ਨਹੀਂ ਆਉਂਦੀ। ਗੁਰੂ ਜੀ ਕਹਿ ਰਹੇ ਹਨ ਕਿ ਉਨ੍ਹਾਂ ਨੇ ਅਕਾਲ ਪੁਰਖ ਦੀ ਆਗਿਆ ਨਾਲ ਇਹ ਖਾਲਸਾ ਪੰਥ ਪ੍ਰਗਟ ਕੀਤਾ ਹੈ ਤੇ ਮੇਰਾ ਸਾਰਿਆਂ ਸਿੱਖਾਂ ਨੂੰ ਹੁਕਮ ਹੈ ਕਿ ਉਨ੍ਹਾਂ ਨੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਹੀ ਗੁਰੂ ਮੰਨਣਾ ਹੈ, ਕਿਸੇ ਦੇਹ-ਧਾਰੀ ਗੁਰੂ ਅੱਗੇ ਭੁੱਲ ਕੇ ਵੀ ਮੱਥਾ ਨਹੀਂ ਟੇਕਣਾ। ਜੇ ਕੋਈ ਵੀ ਸ਼ਰਧਾ ਤੇ ਸ਼ੁਧ ਹਿਰਦੇ ਨਾਲ ਇਸ ਗ੍ਰੰਥ ਦੀ ਖੋਜ ਕਰੇਗਾ, ਉਹ ਪ੍ਰਭੂ ਦੀ ਮਿਹਰ ਦਾ ਸਦਕਾ ਇਸ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵੇਗਾ। ਇਹ ਸ਼ਬਦ ਦੀ ਖੋਜ ਕੀ ਹੈ? ਗੁਰੂ ਦੇ ਉਪਦੇਸ਼ ਨੂੰ ਸਮਝ ਕੇ ਉਸ ਅਨੁਸਾਰ ਅਪਣਾ ਜੀਵਨ ਬਤੀਤ ਕਰਦੇ ਹੋਏ ਗੁਰੂ ਦੇ ਸ਼ਬਦ ਨਾਮ ਸਿਮਰਨ ਦੀ ਕਮਾਈ ਕਰਨੀ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਕੇਵਲ ਇੱਕ ਅਕਾਲ ਪੁਰਖ ਦੀ ਸਿਫਤ ਸਲਾਹ, ਉਸ ਨਾਲ ਪ੍ਰੇਮ ਅਤੇ ਉਸ ਨੂੰ ਪ੍ਰਾਪਤ ਕਰਨ ਦੇ ਵਸੀਲਿਆਂ ਬਾਰੇ ਹੀ ਉਪਦੇਸ਼ ਹਨ। ਗੁਰਬਾਣੀ ਨੇ ਅਕਾਲ ਪੁਰਖ ਨਾਲ ਮਿਲਾਪ ਨੂੰ ਮਨੁੱਖ ਦੇ ਜੀਵਨ ਦਾ ਅਸਲੀ ਮਨੋਰਥ ਦੱਸਿਆ ਹੈ:

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

*(ਅੰਗ 12)*

ਗੁਰਬਾਣੀ ਦੇ ਸੰਕਲਨ ਅਤੇ ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਪ੍ਰਸਤੁਤ ਕਰਨ ਦਾ ਸਿਹਰਾ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਿਰ ਹੈ। ਇਹ ਵਰਦਾਨ ਆਪ ਜੀ ਨੂੰ ਛੋਟੇ ਹੁੰਦਿਆ ਆਪਣੇ ਨਾਨਾ ਜੀ ਸ੍ਰੀ ਗੁਰੂ ਅਮਰਦਾਸ ਜੀ ਪਾਸੋਂ ਮਿਲਿਆ ਸੀ। ਉਨ੍ਹਾਂ ਕਿਹਾ ਸੀ "ਦੋਹਿਤਾ ਬਾਣੀ ਕਾ ਬੋਹਿਥਾ" ਅਰਥਾਤ ਐ ਦੋਹਿਤੇ, ਤੁਸੀਂ ਬਾਣੀ ਦੇ ਬੋਹਿਤੇ (ਜਹਾਜ਼) ਬਣੋਗੇ। ਤੁਹਾਡੀ ਬਾਣੀ ਕਲਯੁਗ ਵਿੱਚ ਲੱਖਾਂ ਜੀਵਾਂ ਦਾ ਉਧਾਰ ਕਰੇਗੀ। ਸਮਾਂ ਪਾ ਕੇ ਸ੍ਰੀ ਗੁਰੂ ਅਮਰਦਾਸ ਜੀ ਦੀ ਭੱਵਿਖ ਬਾਣੀ ਰੰਗ ਲਿਆਈ, ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਤੇ ਹੋਰ ਸਾਰੀ ਧੁਰ ਕੀ ਬਾਣੀ ਨੂੰ ਆਦਿ ਗ੍ਰੰਥ ਦੀ ਸ਼ਕਲ ਦੇਣ ਦਾ ਯਤਨ ਆਰੰਭ ਕੀਤਾ।

ਇਹ ਮਹਾਨ ਕਾਰਜ ਸ੍ਰੀ ਅੰਮ੍ਰਿਤਸਰ ਵਿੱਚ ਰਾਮਸਰ ਦੇ ਕਿਨਾਰੇ ਸੰਨ 1601 ਵਿੱਚ ਆਰੰਭ ਕਰਕੇ, ਸੰਨ 1604 ਵਿੱਚ ਸੰਪੂਰਨ ਕੀਤਾ। ਇਹ ਸਾਰੀ ਦੈਵੀ ਬਾਣੀ ਭਾਈ ਗੁਰਦਾਸ ਜੀ ਨੂੰ ਲਿਖਾਰੀ ਬਣਾ ਕੇ ਲਿਖਾਈ ਗਈ ਸੀ। ਜਿਸ ਦਾ ਪਹਿਲਾਂ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿੱਚ ਕਰਕੇ, ਪਹਿਲੇ ਗ੍ਰੰਥੀ ਬਾਬਾ ਬੁੱਢਾ ਜੀ ਨੂੰ ਥਾਪਿਆ ਗਿਆ ਸੀ ਤੇ ਉਨ੍ਹਾਂ ਨੂੰ ਗੁਰੂ ਦੇ ਵਜ਼ੀਰ ਦਾ ਖਿਤਾਬ ਦਿੱਤਾ ਸੀ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਇਹ ਮੂਲ ਬੀੜ ਧੀਰਮਲ ਆਪਣੇ ਪਾਸ ਕਰਤਾਰਪੁਰ ਲੈ ਗਿਆ ਸੀ। ਇਸ ਲਈ ਇਸ ਨੂੰ ਕਰਤਾਰਪੁਰ ਵਾਲੀ ਬੀੜ ਕਹਿੰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਸੰਨ 1704 ਵਿੱਚ ਤਲਵੰਡੀ ਸਾਬੋ, ਦਮਦਮਾ ਸਾਹਿਬ ਭਾਈ ਡੱਲੇ ਪਾਸ ਠਹਿਰੇ ਸਨ ਤਾਂ ਉਨ੍ਹਾਂ ਨੇ ਧੀਰਮਲ ਨੂੰ ਕਿਹਾ ਸੀ ਕਿ ਇਹ ਬੀੜ ਸਾਨੂੰ ਵਾਪਸ

ਦੇ ਦੇਵੋ। ਧੀਰਮਲ ਨੇ ਆਪਣੀ ਆਕੜ ਕਾਰਨ ਮਿਹਣਾ ਮਾਰਿਆ ਸੀ ਕਿ ਜੇ ਸੱਚੇ ਗੁਰੂ ਹੋ ਤਾਂ ਆਪ ਲਿਖਵਾ ਲਵੋ ਅਸੀਂ ਇਹ ਬੀੜ ਨਹੀਂ ਦੇਣੀ। ਇਸ ਲਈ ਗੁਰੂ ਸਾਹਿਬ ਨੇ ਇਹ ਦੂਸਰੀ ਬੀੜ, ਦਮਦਮਾ ਸਾਹਿਬ ਵਾਲੀ ਤਿਆਰ ਕੀਤੀ। ਗੁਰੂ ਜੀ ਖੁਦ ਬਾਣੀ ਜ਼ੁਬਾਨੀ ਉਚਾਰਦੇ ਰਹੇ ਤੇ ਭਾਈ ਮਨੀ ਸਿੰਘ ਜੀ ਲਿਖਦੇ ਰਹੇ। ਇਸ ਦੇ ਨਾਲ ਹੀ ਗੁਰੂ ਜੀ ਨੇ ਨੌਵੇ ' ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵੀ ਵੱਖ-ਵੱਖ ਰਾਗਾਂ ਅਧੀਨ, ਕ੍ਰਮਵਾਰ ਦਰਜ ਕੀਤੀ। ਫਿਰ ਉਨ੍ਹਾਂ ਨੇ ਆਪਣੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸੰਨ 1708 ਵਿੱਚ ਸ੍ਰੀ ਹਜ਼ੂਰ ਸਾਹਿਬ (ਨਾਂਦੇੜ) ਵਿਖੇ ਇਸ ਆਦਿ ਗ੍ਰੰਥ ਨੂੰ ਗੁਰਗੱਦੀ ਸੌਂਪੀ ਤੇ ਜੁਗੋ ਜੁਗ ਅਟੱਲ ਗੁਰੂ ਦਾ ਦਰਜਾ ਦਿੱਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 1430 ਅੰਗ ਹਨ ਤੇ 5871 ਸ਼ਬਦ ਹਨ। ਇਸ ਵਿੱਚ ਪਹਿਲੇ ਪੰਜ ਗੁਰੂ ਸਾਹਿਬਾਂ ਤੇ ਨੌਵੇਂ ਗੁਰੂ ਤੇਗ ਬਹਾਦਰ ਜੀ ਦੀ ਬਾਣੀ 31 ਰਾਗਾਂ ਵਿੱਚ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜੋ ਵੀ ਆਪਣੀ ਬਾਣੀ ਉਚਾਰਦੇ ਸਨ ਜਾਂ ਦੇਸ਼ ਵਿਦੇਸ਼ਾਂ ਵਿੱਚ ਭ੍ਰਮਣ ਕਰਦੇ ਹੋਏ, ਜਿਨ੍ਹਾਂ ਭਗਤਾਂ ਨੂੰ ਮਿਲਦੇ ਸਨ, ਉਨ੍ਹਾਂ ਦੀ ਬਾਣੀ ਆਪਣੇ ਪਾਸ ਸੰਭਾਲਦੇ ਰਹਿੰਦੇ ਸਨ। ਇਸ ਦੀ ਪੁਸ਼ਟੀ ਭਾਈ ਗੁਰਦਾਸ ਜੀ ਕਰਦੇ ਹਨ ਕਿ ਜਦੋਂ ਬਾਬਾ ਬਗਦਾਦ ਗਿਆ ਸੀ ਤਾਂ ਇਹ ਕਿਤਾਬ ਉਹ ਲਿਖੀ ਬਾਣੀ ਦੀ ਹੀ ਸੀ:

**ਬਾਬਾ ਫਿਰ ਮਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ।**
**ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾ ਧਾਰੀ।**

*(ਵਾਰ 1)*

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੱਦੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਦਿੱਤੀ ਸੀ ਤੇ ਨਾਲ ਹੀ ਇਹ ਸਾਰੀ ਇਕੱਠੀ ਕੀਤੀ ਬਾਣੀ ਤੇ ਆਪਣੀ ਲਿਖੀ ਹੋਈ ਬਾਣੀ ਵੀ ਭੇਟ ਕੀਤੀ ਸੀ। ਇਸੇ ਤਰ੍ਹਾਂ ਆਪਣੀ ਵਾਰੀ ਸਿਰ ਦੂਸਰੇ ਤੋਂ ਤੀਸਰੇ ਅਤੇ ਤੀਸਰੇ ਤੋਂ ਚੌਥੇ ਸ੍ਰੀ ਗੁਰੂ ਰਾਮਦਾਸ ਜੀ ਤੱਕ ਇਹ ਬਾਣੀ ਪੁੱਜਦੀ ਰਹੀ। ਫਿਰ ਆਖਰ ਵਿੱਚ ਗੁਰੂ ਰਾਮਦਾਸ ਜੀ ਨੇ ਆਪਣੇ ਹੋਣਹਾਰ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਹ ਖਜ਼ਾਨਾ ਸੌਂਪ ਦਿੱਤਾ ਸੀ।

ਇਸ ਖਜ਼ਾਨੇ ਦੀ ਗੱਲ ਆਪ ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਗਉੜੀ ਵਿੱਚ ਕਰਦੇ ਹਨ:

**ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥**
**ਤਾ ਮੇਰੈ ਮਨਿ ਭਇਆ ਨਿਧਾਨਾ॥੧॥**
**ਰਤਨ ਲਾਲ ਜਾ ਕੇ ਕਛੂ ਨਾ ਮੋਲੁ॥**
**ਭਰੇ ਭੰਡਾਰ ਅਖੂਟ ਅਤੋਲ॥੨॥**

ਉਹ ਦੱਸਦੇ ਹਨ ਕਿ ਜਦ ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਚਾਰੇ ਗੁਰੂ ਸਾਹਿਬਾਂ ਦੀ ਬਾਣੀ ਦਾ ਖਜ਼ਾਨਾ ਖੋਲ੍ਹ ਕੇ ਵੇਖਿਆ, ਤਦ ਉਨ੍ਹਾਂ ਦੇ ਵਿੱਚ ਆਤਮਿਕ ਆਨੰਦ ਦਾ ਭੰਡਾਰ ਭਰ ਗਿਆ। ਨੋਟ ਕਰਨ ਦੀ ਗੱਲ ਹੈ ਕਿ ਇਥੇ ਸ਼ਬਦ "ਖੋਲ੍ਹ ਕੇ ਵੇਖਿਆ" ਵਰਤਿਆ ਹੈ, "ਇਕੱਠਾ ਕੀਤਾ" ਨਹੀਂ। ਇਸ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਗੁਰੂਆਂ ਦੀ ਬਾਣੀ ਆਪ ਇਕੱਠੀ ਨਹੀਂ ਕੀਤੀ ਸਗੋਂ ਸਾਰੀ ਦੀ ਸਾਰੀ ਇਕੱਠੀ ਹੋਈ, ਆਪਣੇ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਪਾਸੋਂ ਮਿਲੀ ਸੀ। ਇਸ ਖਜ਼ਾਨੇ ਵਿੱਚ ਪ੍ਰਮਾਤਮਾ ਦੀ ਸਿਫਤ ਸਲਾਹ ਦੇ ਅਮੋਲਕ ਰਤਨਾਂ ਤੇ ਲਾਲਾਂ ਦੇ ਭੰਭਾਰ ਭਰੇ ਪਏ ਹਨ ਜਿਹੜੇ ਕਦੇ ਵੀ ਮੁਕ ਨਹੀਂ ਸਕਦੇ ਅਤੇ ਨਾ ਹੀ ਤੋਲੇ ਜਾ ਸਕਦੇ ਹਨ।

ਗੁਰੂ ਸਾਹਿਬ ਦੀ ਬਾਣੀ ਤੋਂ ਇਲਾਵਾ ਇਸ ਵਿੱਚ 15 ਭਗਤਾਂ, 11 ਭੱਟਾਂ ਤੇ 3 ਮਹਾਂ ਪੁਰਖਾਂ ਦੀ ਬਾਣੀ ਵੀ ਅੰਕਿਤ ਹੈ। ਉਨ੍ਹਾਂ ਭਗਤਾਂ ਵਿੱਚ ਕਬੀਰ ਸਾਹਿਬ, ਨਾਮਦੇਵ ਜੀ, ਰਵਿਦਾਸ ਜੀ, ਬਾਬਾ ਫਰੀਦ ਜੀ ਸਿਰਮੌਰ ਹਨ। ਭਾਵੇਂ ਇਨ੍ਹਾਂ ਭਗਤਾਂ ਵਿੱਚ ਕਈ ਅਖੌਤੀ ਨੀਵੀਂ ਤੇ ਕਈ ਅਖੌਤੀ ਉਚੀ ਜਾਤ ਵਾਲੇ ਹਨ ਪਰ ਸ੍ਰੀ ਗੁਰੂ ਸਾਹਿਬ ਸਭ ਨੂੰ ਇਕੋ ਜਿਹਾ ਸਨਮਾਨ ਦਿੰਦੇ ਹੋਏ ਆਪਣੇ ਨਾਲ ਇਸ ਗ੍ਰੰਥ ਵਿੱਚ ਜਗ੍ਹਾ ਦਿੱਤੀ। ਇਸ ਲਈ ਜਿਥੇ ਅਸੀਂ ਗੁਰੂ ਸਾਹਿਬਾਂ ਨੂੰ ਮੱਥਾ ਟੇਕਦੇ ਹਾਂ, ਉਥੇ ਇਨ੍ਹਾਂ ਭਗਤਾਂ ਦਾ ਵੀ ਉਨਾ ਹੀ ਸਤਿਕਾਰ ਕਰਦੇ ਹਾਂ। ਇਥੇ ਬਾਬਾ ਫਰੀਦ ਜੀ ਨਵਾਜ ਪੜ੍ਹਨ ਦੀ ਗੱਲ ਕਰਦੇ ਹਨ:

**ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥**
**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥੭੦॥**

*(ਅੰਗ ੧੩੮੧)*

ਇਸੇ ਤਰ੍ਹਾਂ ਜਿਥੇ ਨਾਮਦੇਵ ਜੀ ਕ੍ਰਿਸ਼ਨ ਦੀ ਬੰਸਰੀ ਬਾਰੇ ਦੱਸ ਰਹੇ ਹਨ:

**ਧਨਿ ਧੰਨਿ ਓ ਰਾਮ ਬੇਨੁ ਬਾਜੈ॥**
**ਮਧੁਰ ਮਧੁਰ ਧੁਨਿ ਅਨਹਤ ਗਾਜੈ॥੧॥**

ਉੱਥੇ ਭਗਤ ਕਬੀਰ ਜੀ ਇਕੋ ਪ੍ਰਮਾਤਮਾ ਦੇ ਨੂਰ ਦੀ

ਗੱਲ ਕਰਦੇ ਹਨ:

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥**
**ਲੋਗਾ ਭਰਮਿ ਨ ਭੂਲਹੁ ਭਾਈ॥**
**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥**

*(ਅੰਗ ੧੩੪੯)*

ਗੁਰੂ ਸਾਹਿਬ ਅਤੇ ਭਗਤ ਕਹਿੰਦੇ ਹਨ ਕਿ ਅਸੀਂ ਨਹੀਂ ਬੋਲ ਰਹੇ, ਇਹ ਤਾਂ ਸਗੋਂ ਪ੍ਰਮਾਤਮਾ ਸਾਡੇ ਰਾਹੀਂ ਬੋਲ ਰਿਹਾ ਹੈ। ਇਤਿਹਾਸ ਵਿੱਚ ਸਬੂਤ ਮਿਲਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਰਦਾਨੇ ਨੂੰ ਆਪ ਕਿਹਾ ਕਰਦੇ ਸਨ ਕਿ ਰਬਾਬ ਛੇੜ, ਬਾਣੀ ਆਈ ਹੈ। ਇਸ ਲਈ ਉਹ ਆਪਣੀ ਬਾਣੀ ਵਿੱਚ ਕਹਿੰਦੇ ਹਨ ਕਿ ਇਹ ਪ੍ਰਭੂ ਦੀ ਪ੍ਰੇਰਨਾ ਸਦਕਾ ਹੀ ਹੈ, ਜੋ ਉਸ ਨੇ ਮੇਰੇ ਪਾਸੋਂ ਅਖਵਾਇਆ ਹੈ, ਮੈਂ ਉਹ ਹੀ ਆਖ ਰਿਹਾ ਹਾਂ:

**ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ॥**
**ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ॥**

*(ਅੰਗ 566)*

ਇਸ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਤਾਂ ਇਸ ਦਾ ਹੋਰ ਪ੍ਰਤੱਖ ਸਬੂਤ ਦਿੰਦੇ ਹਨ:

**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥**

*(ਅੰਗ 763)*

**ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥** *(ਅੰਗ 628)*

ਭਗਤ ਕਬੀਰ ਸਾਹਿਬ ਕਹਿੰਦੇ ਹਨ ਕਿ ਇਹ ਤਾਂ ਬ੍ਰਹਮ ਵਿਚਾਰ ਹੈ, ਕੋਈ ਗੀਤ ਨਹੀਂ:

**ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥**

*(ਅੰਗ 335)*

ਅਸੀਂ ਵੇਖਦੇ ਹਾਂ ਕਿ ਸਾਡੇ ਕਿਸੇ ਵੀ ਚੰਗੇ ਜਾਂ ਭੈੜੇ ਬੋਲਾਂ ਦਾ ਦੂਸਰਿਆਂ ਉਪਰ ਸ਼ਬਦ ਦੀ ਭਾਵਨਾ ਅਨੁਸਾਰ ਅਸਰ ਹੁੰਦਾ ਹੈ। ਕਿਸੇ ਨੂੰ ਚੰਗੇ ਬੋਲ ਬੋਲਣ ਨਾਲ ਉਹ ਖੁਸ਼ ਹੋ ਜਾਂਦਾ ਹੈ ਤੇ ਇਸ ਤੇ ਉਲਟ ਜੇ ਕਰ ਕਿਸੇ ਨੂੰ ਕੋਈ ਭੈੜਾ ਬੋਲ 'ਤੂੰ ਮੂਰਖ ਹੈ' ਕਹਿ ਕੇ ਵੇਖੋ ਤਾਂ ਉਹ ਗੁੱਸੇ ਨਾਲ ਪਾਗਲ ਹੋ ਕੇ ਮਾਰਨ ਤੱਕ ਦੌੜੇਗੇ। ਇਹ ਗੁਰਬਾਣੀ ਤਾਂ ਗੁਰੂਆਂ ਤੇ ਭਗਤਾਂ ਦੇ ਮੁਖਾਰਬਿੰਦ ਤੋਂ ਉਚਾਰੇ ਹੋਏ ਇਲਾਹੀ ਬਚਨ ਹਨ। ਇਨ੍ਹਾਂ ਨੂੰ ਪੜ੍ਹਨ ਤੇ ਸੁਣਨ ਨਾਲ ਸਾਡੇ ਉਪਰ ਖਾਸ ਅਸਰ ਹੋਵੇਗਾ ਤੇ ਸਾਡੇ ਜੀਵਨ ਵਿੱਚ ਵੀ ਤਬਦੀਲੀ ਆਵੇਗੀ।

ਦੁਨੀਆਂ ਦੇ ਦੂਸਰੇ ਮਜ਼ਹਬਾਂ ਦੇ ਧਰਮ ਗ੍ਰੰਥਾਂ ਵਿੱਚ ਤੇ ਸਿੱਖ ਦੇ ਧਰਮ ਗ੍ਰੰਥ ਸਾਹਿਬ ਵਿੱਚ ਇਕ ਵੱਡਾ ਇਹ ਫਰਕ ਹੈ ਕਿ ਜਿਥੇ ਉਹ ਸਦੀਆਂ ਪੁਰਾਣੀਆਂ ਭਾਸ਼ਾਵਾਂ ਵਿੱਚ ਲਿਖੇ ਗਏ ਹਨ ਜੋ ਕਿ ਅੱਜ ਕਲ੍ਹ ਬਿਲਕੁਲ ਨਹੀਂ ਬੋਲੀਆਂ ਜਾਂਦੀਆਂ ਤੇ ਆਮ ਲੋਕਾਂ ਨੂੰ ਸਮਝ ਨਹੀਂ ਆਉਂਦੀਆਂ, ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਉਨ੍ਹਾਂ ਦੀ ਆਪਣੀ ਵਰਤਮਾਨ ਸਰਲ ਤੇ ਆਸਾਨ ਭਾਸ਼ਾ ਵਿੱਚ ਲਿਖਿਆ ਹੋਇਆ ਹੈ। ਇਸ ਦਾ ਸਭ ਤੋਂ ਵੱਡਾ ਲਾਭ ਇਹ ਹੈ ਕਿ ਹਰ ਸਿੱਖ ਆਪਣੇ ਗੁਰੂ ਦਾ ਉਪਦੇਸ਼, ਬਿਨਾਂ ਕਿਸੇ ਵਿਚੋਲੇ ਦੇ ਸਮਝ ਸਕਦਾ ਹੈ। ਪਰ ਕੁਰਾਨ ਸਰੀਫ ਜਾਂ ਪਵਿੱਤਰ ਵੇਦਾਂ ਨੂੰ ਸਮਝਣ ਲਈ ਮੁਸਲਮਾਨ ਜਾਂ ਹਿੰਦੂ ਵੀਰਾਂ ਲਈ ਲਾਜ਼ਮੀ ਹੈ ਕਿ ਉਹ ਕਿਸੇ ਮੁਲਾਂ ਜਾਂ ਪੰਡਿਤ ਦੀ ਸਹਾਇਤਾ ਪ੍ਰਾਪਤ ਕਰਨ।

ਗੁਰੂ ਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ ਜਿਸ ਪ੍ਰਾਣੀ ਨੇ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਨੇ ਹੋਣ, ਉਹ ਸ਼ਰਧਾ ਭਾਵਨਾ ਨਾਲ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰੇ ਤੇ ਇਹ ਹੀ ਸਤਿਗੁਰੂ ਜੀ ਦੇ ਦਰਸ਼ਨ ਹਨ। ਜਿਸ ਨੇ ਸਤਿਗੁਰੂ ਜੀ ਨਾਲ ਬਚਨ ਕਰਨੇ ਹੋਣ ਉਹ ਗੁਰੂ ਦੀ ਬਾਣੀ ਨੂੰ ਪ੍ਰੇਮ ਸਹਿਤ ਵਿਚਾਰ ਨਾਲ ਪੜ੍ਹੇ:

**ਗੁਰ ਦਰਸ ਜਿਹ ਦੇਖਨਾ ਸ੍ਰੀ ਗ੍ਰੰਥ ਦਰਸਾਇ।**
**ਬਾਤ ਕਰਨ ਗੁਰੁ ਸੋ ਚਹੈ ਪੜੇ ਗ੍ਰੰਥ ਮਨ ਲਾਇ।**

*(ਗੁਰ ਬਿਲਾਸ ਪਾ: 6)*

ਸਤਿਗੁਰੂ ਜੀ ਦੇ ਗੁਰਬਾਣੀ ਰਾਹੀਂ ਕੀਤੇ ਹੁਕਮ ਨੂੰ ਮੰਨਣਾ ਜਿਥੇ ਅਤਿ ਜ਼ਰੂਰੀ ਹੈ, ਉੱਥੇ ਉਸ ਗ੍ਰੰਥ ਜਿਸ ਤੋਂ ਉਹ ਉਪਦੇਸ਼ ਆ ਰਿਹਾ ਹੈ, ਉਸ ਨੂੰ ਗੁਰੂ ਰੂਪ ਜਾਣ ਕੇ ਸਤਿਕਾਰ ਕਰਨਾ ਵੀ ਓਨਾ ਹੀ ਲਾਜ਼ਮੀ ਹੈ। ਕਿਸੇ ਮਨੁੱਖ ਦਾ ਵੀ ਅਸਲੀ ਰੂਪ ਵਿੱਚ ਹੁਕਮ ਮੰਨਣ ਤੋਂ ਪਹਿਲਾਂ ਉਸ ਪ੍ਰਤੀ ਸਤਿਕਾਰ ਸ਼ਰਧਾ ਤੇ ਭਾਵਨਾ ਬਣਾਉਣੀ ਬਹੁਤ ਜ਼ਰੂਰੀ ਹੈ, ਵਰਨਾ ਪੂਰਨ ਰੂਪ ਵਿੱਚ ਹੁਕਮ ਨਹੀਂ ਮੰਨ ਸਕਦੇ ਤੇ ਨਾ ਹੀ ਪੂਰਨ ਲਾਭ ਪ੍ਰਾਪਤ ਕਰ ਸਕਦੇ ਹਾਂ।

ਸ੍ਰੀ ਗੁਰੂ ਅਰਜਨ ਦੇਵ ਜੀ ਤੇ ਬਾਕੀ ਸਾਰੇ ਗੁਰੂ

ਸਾਹਿਬਾਨ, ਖ਼ੁਦ ਇਸ ਗ੍ਰੰਥ ਦਾ ਬਹੁਤ ਸਤਿਕਾਰ ਕਰਦੇ ਸਨ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਗ੍ਰੰਥ ਦਾ ਪਹਿਲਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਕੀਤਾ ਸੀ ਤੇ ਰਾਤ ਨੂੰ ਸੁਖਆਸਣ ਕਰਨ ਤੋਂ ਬਾਅਦ ਆਪ ਸਤਿਕਾਰ ਵਜੋਂ ਉਸ ਕਮਰੇ ਵਿੱਚ ਥੱਲੇ ਸੌਂਦੇ ਸਨ।

ਇਸੇ ਤਰ੍ਹਾਂ ਇੱਕ ਵਾਰੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਸੰਗਤ ਵਿੱਚ ਕਿਹਾ ਸੀ ਕਿ ਕੋਈ ਸਿਖ ਜਪੁ ਜੀ ਸਾਹਿਬ ਦਾ ਸ਼ੁਧ ਪਾਠ ਕਰਕੇ ਸੁਣਾਵੇ। ਉਸ ਵੇਲੇ ਇਕ ਭਾਈ ਗੋਪਾਲਾ ਜੀ ਨੇ ਅੱਗੇ ਆ ਕੇ ਬੇਨਤੀ ਕੀਤੀ ਸੀ ਕਿ ਜੇ ਆਪ ਦੀ ਮਿਹਰ ਹੋਵੇ ਤਾਂ ਦਾਸ ਯਤਨ ਕਰੇ। ਭਾਈ ਗੋਪਾਲਾ ਜੀ ਨੇ ਇੰਨਾ ਸ਼ੁਧ ਤੇ ਪ੍ਰੇਮ ਨਾਲ ਪਾਠ ਕੀਤਾ ਕਿ ਗੁਰੂ ਸਾਹਿਬ ਆਪਣੇ ਸਿੰਘਾਸਨ ਤੋਂ ਥੱਲੇ ਉਤਰਨ ਲੱਗ ਗਏ ਸਨ ਕਿ ਇਸ ਨੂੰ ਆਪਣੀ ਥਾਂ ਦੇ ਦੇਣੀ ਹੈ। ਪਰ ਜਦ ਗੋਪਾਲਾ ਜੀ ਆਖਰੀ ਸਲੋਕ 'ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ' ਤੇ ਪੁੱਜੇ ਤਾਂ ਅੰਦਰ ਫੁਰਨਾ ਆ ਗਿਆ ਕਿ ਜੇ ਗੁਰੂ ਜੀ ਇਸ ਸੇਵਾ ਤੇ ਖ਼ੁਸ਼ ਹੋ ਕੇ ਉਸ ਨੂੰ ਇੱਕ ਘੋੜਾ ਦੇ ਦੇਣ, ਤਾਂ ਬਹੁਤ ਚੰਗਾ ਹੈ। ਭਗਤ ਜੀ ਦੀ ਇਸ ਸੋਚ ਨੂੰ ਪੜ੍ਹਦੇ ਹੋਏ ਗੁਰੂ ਜੀ ਫਿਰ ਸਿੰਘਾਸਣ ਤੇ ਬੈਠ ਗਏ। ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਸ਼ੁੱਧ ਬਾਣੀ ਪੜ੍ਹਨ ਵਾਲੇ ਲਈ ਗੁਰੂ ਜੀ ਆਪਣਾ ਸਭ ਕੁਝ ਉਸ ਉਪਰ ਨਿਛਾਵਰ ਕਰਨ ਲਈ ਤਿਆਰ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਜਿੱਥੇ ਅਸੀਂ ਸਤਿਕਾਰ ਕਰਨਾ ਹੈ, ਸੇਵਾ ਕਰਨੀ ਹੈ, ਚੰਗੇ ਚੰਗੇ ਰੁਮਾਲੇ ਭੇਟ ਕਰਨੇ ਹਨ, ਉਥੇ ਇਸ ਦੀ ਬਾਣੀ ਸਮਝ ਕੇ ਪਾਠ ਕਰਨਾ ਤੇ ਜੋ ਇਸ ਵਿੱਚ ਉਪਦੇਸ਼ ਹੈ ਉਸ ਤੇ ਅਮਲ ਕਰਨਾ ਹੈ ਤਾਂ ਹੀ ਸਾਡਾ ਜੀਵਨ ਸਫਲ ਹੋਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜੋ ਵੀ ਬਾਣੀ ਅੰਕਿਤ ਹੈ ਉਹ ਗੁਰੂ ਸਾਹਿਬਾਂ ਤੇ ਭਗਤਾਂ ਦੀ ਆਤਮਾ ਤੋਂ ਨਿਕਲੇ ਹੋਏ ਇਲਾਹੀ ਬਚਨ ਸਾਡੇ ਜੀਵਨ ਸਫਲ ਬਣਾਉਣ ਲਈ ਉਪਦੇਸ਼ ਹਨ। ਗੁਰੂ ਦੇ ਬੋਲ ਜਾਂ ਉਪਦੇਸ਼ ਗੁਰੂ ਹੁੰਦੇ ਹਨ ਨਾ ਕਿ ਗੁਰੂ ਦਾ ਸਰੀਰ। ਇਸ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਹਧਾਰੀ ਗੁਰੂ ਦੀ ਪ੍ਰਥਾ ਹੀ ਸਮਾਪਤ ਕਰ ਦਿੱਤੀ ਸੀ। ਅਸੀਂ ਦੇਹਧਾਰੀ ਗੁਰੂ ਨਾਲ ਸਰੀਰ ਕਰਕੇ ਸਦਾ ਨਹੀਂ ਰਹਿ ਸਕਦੇ ਤੇ ਨਾ ਹੀ ਐਸਾ ਗੁਰੂ ਹਰ ਥਾਂ, ਹਰ ਸਮੇਂ, ਸਭ ਨਾਲ ਰਹਿ ਸਕਦਾ ਹੈ ਪਰ ਗੁਰੂ ਦੇ ਰਾਹੀਂ ਉਚਾਰੀ ਹੋਈ ਗੁਰਬਾਣੀ ਸਾਡਾ ਪੱਕਾ ਸਾਥੀ ਬਣ ਸਕਦੀ ਹੈ। ਅਸਲ ਵਿੱਚ ਦੱਸ ਜਾਮਿਆਂ ਵਿੱਚ ਵਿਚਰਦੇ ਹੋਏ ਵੀ ਗੁਰੂ ਸਾਹਿਬ ਸ਼ਬਦ ਨੂੰ ਹੀ ਗੁਰੂ ਪ੍ਰਚਾਰਦੇ ਰਹੇ ਹਨ:

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥**

*(ਅੰਗ ੯੮੨)*

ਹੁਕਮ ਨਾਮਾ ਲੈਣ ਬਾਰੇ ਹਦਾਇਤ ਹੈ ਕਿ ਅਰਦਾਸ ਕਰਨ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆਂ ਬੈਠ ਕੇ ਪਹਿਲਾਂ ਪੰਜ ਵਾਰੀ ਮੂਲਮੰਤ੍ਰ ਦਾ ਪਾਠ ਕਰਨਾ ਚਾਹੀਦਾ ਹੈ। ਰੁਮਾਲਾ ਉਤਾਰਦੇ ਸਮੇਂ ਪ੍ਰੇਮ ਦੇ ਸ਼ਬਦ ਪੜ੍ਹਦੇ ਹੋਏ ਸੱਜੇ ਜਾਂ ਖੱਬੇ ਪਾਸੋਂ ਤੋਂ ਸਹਿਜ ਵਿੱਚ ਮਹਾਰਾਜ ਜੀ ਦੇ ਜਿੰਨੇ ਵੀ ਪੱਤਰੇ ਹੱਥ ਆਉਣ, ਦੋਹਾਂ ਹੱਥਾਂ ਨਾਲ ਚੁਕ ਕੇ ਦੂਸਰੇ ਪਾਸੇ ਪਰਤ ਦੇਵੋ। ਖੱਬੇ ਪੰਨੇ ਤੋਂ ਉਤਲੇ ਪਾਸਿਓਂ ਪਹਿਲਾ ਸ਼ਬਦ ਜੋ ਜਾਰੀ ਹੈ, ਮੁੱਢ ਤੋਂ ਪੜ੍ਹਨਾ ਚਾਹੀਦਾ ਹੈ। ਜੇ ਉਸ ਸ਼ਬਦ ਦਾ ਮੁੱਢ ਪਿਛਲੇ ਪੰਨੇ ਤੋਂ ਸ਼ੁਰੂ ਹੁੰਦਾ ਹੈ ਤਾਂ ਪੰਨਾ ਪਰਤ ਕੇ ਪੜ੍ਹਨਾ ਸ਼ੁਰੂ ਕਰੋ ਅਤੇ ਸ਼ਬਦ ਸਾਰਾ ਪੜ੍ਹੋ। ਜੇ ਵਾਰ ਹੋਵੇ ਤਾਂ ਪਉੜੀ ਦੇ ਸਾਰੇ ਸਲੋਕ ਤੇ ਪਉੜੀ ਪੜ੍ਹਨੀ ਚਾਹੀਦੀ ਹੈ ਸ਼ਬਦ ਤੇ ਅੰਤ ਵਿੱਚ ਜਿੱਥੇ 'ਨਾਨਕ' ਨਾਮ ਆ ਜਾਵੇ, ਉਸ ਤੁਕ ਕੇ ਭੋਗ ਪਾਇਆ ਜਾਵੇ।

ਗੁਰੂ ਦੀ ਸਿੱਖਿਆ ਨੂੰ ਖਿੜੇ ਮੱਥੇ ਪ੍ਰਵਾਨ ਕਰਕੇ ਤੇ ਉਸ ਉਪਰ ਅਮਲ ਕਰਨ ਨਾਲ ਤੇ ਉਸ ਦੀ ਨਦਰ ਨਾਲ ਹੀ ਪਾਰ ਉਤਾਰਾ ਹੋ ਸਕਦਾ ਹੈ:

**ਸਿਖੀ ਸਿਖਿਆ ਗੁਰ ਵੀਚਾਰਿ ॥**
**ਨਦਰੀ ਕਰਮਿ ਲਘਾਏ ਪਾਰਿ ॥**

*(ਅੰਗ ੪੬੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ, ਵਿਚਾਰ ਦੀ ਪੂਜਾ ਹੈ। ਇਸ ਬਾਰੇ ਭਾਈ ਗੁਰਦਾਸ ਜੀ ਵੀ ਹਾਮੀ ਭਰਦੇ ਹਨ ਕਿ ਉਸ ਪ੍ਰੀਤਮ ਦੇ ਦੇਸ ਨਿਰੀਆਂ ਗੱਲਾਂ ਮਾਰਨ ਨਾਲ ਨਹੀਂ ਪੁੱਜ ਸਕਦੇ। ਇਹ ਨਹੀਂ ਹੋ ਸਕਦਾ ਕਿ ਬਸ ਸਾਰੀ ਉਮਰ ਬੈਠੇ ਰਸਤੇ ਬਾਰੇ ਹੀ ਪੁਛਦੇ ਰਹੋ, ਪਰ ਰਸਤੇ ਤੇ ਨਾ ਚਲੋ। ਖਿਆਲ ਰਹੇ ਕਿ ਰਸਤੇ ਤੇ ਚਲਣ ਨਾਲ ਹੀ ਮੰਜ਼ਿਲ ਤੇ ਪੁਜਾਂਗੇ, ਜਿਵੇਂ:

**ਪੂਛਤ ਪਥਕਿ ਤਿਹ ਮਾਰਗ ਨ ਧਰੈ ਪਗਿ ॥**
**ਪ੍ਰੀਤਮ ਕੇ ਦੇਸ ਕੈਸੇ ਬਾਤਨ ਸੇ ਜਾਈਐ ॥**

(ਭਾ. ਗੁਰਦਾਸ ਜੀ)

ਸ੍ਰੀ ਗੁਰੂ ਗ੍ਰੰਥ ਸਾਹਿਬ ਮੱਥੇ ਟੇਕਣ ਦਾ ਇੰਨਾ ਹੀ ਭਾਵ ਹੈ ਕਿ ਹੇ ਗੁਰੂ ਸਾਹਿਬ ! ਮੈਂ ਅੱਜ ਤੱਕ ਆਪਣੀ ਮੱਤ ਨਾਲ ਬਹੁਤ ਕੁਝ ਕਰਕੇ ਵੇਖ ਲਿਆ ਹੈ ਪਰ ਸਦਾ ਦੁੱਖ ਤਕਲੀਫਾਂ ਤੇ ਪ੍ਰੇਸ਼ਾਨੀਆਂ ਤੋਂ ਸਿਵਾ ਕੁਝ ਵੀ ਨਹੀਂ ਮਿਲਿਆ। ਹੁਣ ਮੈਂ ਹਾਰ ਕੇ ਆਪਣੀ ਮੱਤ ਤੁਹਾਡੇ ਅੱਗੇ ਰੱਖਦਾ ਹਾਂ ਤੇ ਤੁਹਾਡੀ ਮੱਤ ਤੇ ਚਲਣ ਦਾ ਯਤਨ ਕਰਦਾ ਹਾਂ:

**ਗੁਰ ਕੀ ਮਤਿ ਤੂੰ ਲੇਹਿ ਇਆਨੇ॥**
**ਭਗਤਿ ਬਿਨਾ ਬਹੁ ਡੂਬੇ ਸਿਆਨੇ॥**

(ਅੰਗ ੨੮੮)

ਜੇ ਅਸੀਂ ਗੁਰੂ ਦੀ ਮਤ ਤੇ ਨਹੀਂ ਚਲਦੇ ਤਾਂ ਯਾਦ ਰੱਖੋ ਕਿ ਅਸੀਂ ਮੱਥੇ ਭਾਵੇਂ ਜਿੰਨੇ ਮਰਜ਼ੀ ਰਗੜ ਰਗੜ ਕੇ ਟੇਕੀਏ ਉਸ ਨਾਲ ਗੱਲ ਨਹੀਂ ਬਣੇਗੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸਾਰੀ ਸਿੱਖਿਆ ਦਾ ਨਿਚੋੜ ਬਸ ਕੇਵਲ ਨਾਮ ਜਪਣ ਦਾ ਹੀ ਉਪਦੇਸ਼ ਹੈ। ਜਿਵੇਂ ਕਿ ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਰਾਗ ਵਿੱਚ ਫੈਸਲਾਕੁਨ ਗੱਲ ਕਹੀ ਹੈ:

**ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥੧॥**

(ਅੰਗ ੭੨੮)

ਇਸੇ ਤਰ੍ਹਾਂ ਗੁਰੂ ਜੀ ਹੇਠਲੀ ਪੰਕਤੀ ਵਿੱਚ ਤਾਂ ਗੱਲ ਹੀ ਖਤਮ ਕਰਦੇ ਹਨ:

**ਏਹੁ ਅਹੇਰਾ ਕੀਨੋ ਦਾਨੁ॥**
**ਨਾਨਕ ਕੈ ਘਰਿ ਕੇਵਲ ਨਾਮੁ॥**

(ਅੰਗ ੧੧੩੬)

ਨਾਮ ਜਪਣ ਬਾਰੇ ਸੁਖਮਨੀ ਸਾਹਿਬ ਦੀ ਵੀ ਇਕ ਬਹੁਤ ਅਹਿਮ ਪੰਕਤੀ ਹੈ:

**ਸਰਬ ਧਰਮ ਮਹਿ ਸ੍ਰੇਸਟ ਧਰਮੁ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥**

(ਅੰਗ ੨੬੬)

ਇਥੇ ਦੋ ਸਵਾਲ ਕੀਤੇ ਗਏ ਹਨ। ਪਹਿਲਾ, ਸਾਰਿਆਂ ਧਰਮਾਂ ਵਿੱਚ ਸ੍ਰੇਸ਼ਟ ਧਰਮ ਕਿਹੜਾ ਹੈ ਅਤੇ ਦੂਸਰਾ, ਸਾਰਿਆਂ ਕਰਮਾਂ ਵਿਚੋਂ ਸਭ ਤੋਂ ਨਿਰਮਲ ਕਰਮ ਕਿਹੜਾ ਹੈ? ਇਨ੍ਹਾਂ ਦੋਹਾਂ ਸਵਾਲਾਂ ਦਾ ਇੱਕੋ ਹੀ ਉੱਤਰ ਹੈ ਕਿ "ਹਰਿ ਕੋ ਨਾਮੁ ਜਪਿ"। ਬੱਸ ਇਹੋ ਹੀ ਸ੍ਰੇਸ਼ਟ ਧਰਮ ਹੈ ਤੇ ਇਹੋ ਹੀ ਨਿਰਮਲ ਕਰਮ ਹੈ। ਭਗਤ ਰਵਿਦਾਸ ਜੀ ਵੀ ਸਮਝਾਉਂਦੇ ਹਨ ਕਿ ਨਾਮ ਤੋਂ ਬਿਨਾ ਤਾਂ ਸਾਡੇ ਹੋਰ ਸਾਰੇ ਕਰਮ ਬਿਲਕੁਲ ਕੰਮ ਨਹੀਂ ਆਉਂਣੇ:

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥**
**ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥੧॥**

(ਅੰਗ ੬੯੪)

ਸਾਡੀ ਬਦਕਿਸਮਤੀ ਹੈ ਕਿ ਜਿੰਨਾ ਇਹ ਨਾਮ ਜਪਣ ਦਾ ਕੰਮ ਮਹਾਨ ਤੇ ਜ਼ਰੂਰੀ ਹੈ ਉਨੇ ਹੀ ਅਸੀਂ ਇਸ ਤੋਂ ਬੇਪ੍ਰਵਾਹ ਹਾਂ। ਦਰਅਸਲ ਸਾਨੂੰ ਪ੍ਰਮਾਤਮਾ ਦੀ ਭਗਤੀ ਦੀ ਸੱਚੀ ਲਗਨ ਤਾਂ ਹੈ ਨਹੀਂ ਪਰ ਕੇਵਲ ਗੱਲਾਂ ਬਾਤਾਂ ਕਰਕੇ ਇਹ ਵਿਖਾਵਾ ਕਰਦੇ ਰਹਿੰਦੇ ਹਾਂ ਕਿ ਅਸੀਂ ਬਹੁਤ ਧਰਮੀ ਹਾਂ। ਬਸ, ਸਿਮਰਨ ਦੀ ਵਿਧੀ ਬਾਰੇ ਪੁਛਦੇ ਤਾਂ ਰਹਿੰਦੇ ਹਾਂ ਪਰ ਅੱਗੇ ਰਸਤੇ ਤੇ ਚਲਣ ਦੀ ਹਿੰਮਤ ਨਹੀਂ ਕਰਦੇ। ਵੇਖਦੇ ਹਾਂ ਕਿ ੬੦ ਜਾਂ ੬੫ ਸਾਲਾਂ ਦੇ ਬਜ਼ੁਰਗ ਪਿਛਲੇ ੩੦-੩੫ ਸਾਲਾਂ ਤੋਂ ਲਗਾਤਾਰ ਗੁਰਦੁਆਰੇ ਬਿਨਾਂ ਨਾਗਾ ਆਉਂਦੇ ਹੋਏ ਅਜ੍ਹੇ ਨਾਮ ਜਪਣ ਦੀ ਵਿਧੀ ਬਾਰੇ ਹੀ ਪੁੱਛਦੇ ਰਹਿੰਦੇ ਹਨ ਤੇ ਜ਼ਰਾ ਸੋਚੋ ਕਿ ਮੰਜ਼ਿਲ ਵੱਲ ਕਦਮ ਕਦੋਂ ਚਲਣਗੇ? ਇਸੇ ਤਰ੍ਹਾਂ ਕਈ ਬੀਬੀਆਂ ਦਾਅਵਾ ਕਰਦੀਆਂ ਹਨ ਕਿ ਉਨਾ ਨੇ ੧੦੧ ਸੁਖਮਨੀ ਸਾਹਿਬ ਦੇ ਪਾਠ ਕੀਤੇ ਹਨ, ਬਹੁਤ ਚੰਗਾ ਉਦਮ ਹੈ ਤੇ ਸਲਾਘਾਯੋਗ ਕੰਮ ਹੈ, ਪਰ ਜ਼ਰਾ ਉਨ੍ਹਾਂ ਤੋਂ ਪੁਛੋਂ ਕਿ ਸੁਖਮਨੀ ਸਾਹਿਬ ਵਿੱਚ ਸਿਮਰਨ ਕਰਨ ਬਾਰੇ ਵਾਰ-ਵਾਰ ਉਪਦੇਸ਼ ਹੈ, ਉਸ ਵਲ ਵੀ ਕਦੀ ਖਿਆਲ ਕੀਤਾ ਹੈ। ਉਹ ਹੈਰਾਨ ਹੋ ਕੇ ਵੇਖਣਗੀਆਂ ਕਿ ਸਿਮਰਨ ਕਰਨ ਦੀ ਇਹ ਕਿਹੜੀ ਨਵੀਂ ਗੱਲ ਆਖ ਰਹੇ ਹੋ।

ਅਸਲੀ ਮਸਕਦ ਤਾਂ ਗੁਰਬਾਣੀ ਪਹਿਲਾਂ ਵਿਚਾਰ ਕੇ ਪੜ੍ਹਨਾ, ਉਸ ਦੇ ਉਪਦੇਸ਼ ਉਪਰ ਅਮਲ ਕਰਨਾ ਅਤੇ ਫਿਰ ਸਿਮਰਨ ਕਰਨਾ ਹੋਣਾ ਚਾਹੀਦਾ ਹੈ ਤਾਂ ਜੋ ਅਸੀਂ ਆਪਣੇ ਜੀਵਨ ਨੂੰ ਸਫਲਾ ਕਰ ਲਈਏ। ਸਦਾ ਯਾਦ ਰੱਖੋ:

**ਸੁੱਖ ਵੇਲੇ ਧੰਨਵਾਦ, ਦੁੱਖ ਵੇਲੇ ਅਰਦਾਸ,**
**ਹਰ ਸਮੇਂ ਜਾਪ।**

—0—

# 1995 ਦਾ ਨਿਰਣਾਇਕ ਫੈਸਲਾ

*ਪ੍ਰਿੰ. ਗੁਰਮੁੱਖ ਸਿੰਘ*
*8284863575*

ਪ੍ਰੋਫੈਸਰ ਗੁਰਮੁਖ ਸਿੰਘ ਜੀ ਦਾ ਜਨਮ ਕਪੂਰਥਲਾ ਰਿਆਸਤ ਦੇ ਮਹਾਰਾਜਾ ਸਾਹਿਬ ਦੇ ਲਾਂਗਰੀ ਦੇ ਘਰ ਵਿਖੇ ਹੋਇਆ। ਮੁੱਢਲੀ ਸਿੱਖਿਆ ਦਸਵੀਂ ਤਾਂ ਕਪੂਰਥਲੇ ਹੀ ਪਾਸ ਕੀਤੀ। ਫਿਰ ਸਰਕਾਰੀ ਕਾਲਜ ਲਾਹੌਰ ਵਿਖੇ ਦਾਖਲਾ ਲਿਆ ਅਤੇ ਬੀ.ਏ. ਪਾਸ ਕੀਤੀ। ਇਹ ਸਭ ਮਹਾਰਾਜਾ ਕਪੂਰਥਲਾ ਦੀ ਅਗਵਾਈ ਵਿੱਚ ਹੋਇਆ। ਉਦੋਂ ਐਮ.ਏ . ਜਾਂ ਪੀ.ਐਚ.ਡੀ. ਨਹੀਂ ਸੀ ਹੁੰਦੀ। ਅੰਗਰੇਜ ਸਰਕਾਰ ਭਾਰਤੀਆਂ ਨੂੰ ਕੇਵਲ ਬੀ.ਏ. ਤੱਕ ਸਿੱਖਿਅਤ ਕਰਕੇ ਆਪਣੀ ਵਪਾਰਿਕ ਕੰਪਨੀ ਵਿੱਚ ਨੌਕਰੀ ਕਰਨ ਲਈ ਤਿਆਰ ਕਰਦੀ ਸੀ। ਇਹ ਨੌਕਰ ਉਨ੍ਹਾਂ ਨਾਲੋਂ ਸਸਤੇ ਪੈਂਦੇ ਸਨ ਜਿਹੜੇ ਇੰਗਲੈਂਡ ਤੋਂ ਆਉਂਦੇ ਸਨ।

ਪ੍ਰੋ. ਗੁਰਮੁੱਖ ਸਿੰਘ ਨੂੰ ਸਿੱਖ ਧਰਮ ਦਾ ਪ੍ਰਚਾਰ ਕਰਨ ਦਾ ਉਤਸ਼ਾਹ ਜਿਵੇਂ ਧੁਰੋਂ ਹੀ ਮਿਲਿਆ ਹੋਇਆ ਸੀ। ਅੰਮ੍ਰਿਤ ਤਾਂ ਆਪ ਨੇ ਦਸਵੀਂ ਵਿੱਚ ਹੀ ਛੱਕ ਲਿਆ ਸੀ। ਗਿਆਨੀ ਦਿੱਤ ਸਿੰਘ ਤੇ ਭਾਈ ਜਵਾਹਰ ਸਿੰਘ ਵਰਗੇ ਸਿੱਖ ਵਿਦਵਾਨਾਂ ਨੇ ਆਪ ਜੀ ਦਾ ਅੰਤ ਤੱਕ ਸਾਥ ਦਿੱਤਾ। ਇਨ੍ਹਾਂ ਤੋਂ ਇਲਾਵਾ ਇੱਕ ਦੋ ਹੋਰ ਸਾਥੀ ਵੀ ਆਪ ਨਾਲ ਆ ਰਲੇ। ਸ਼ਹਿਰਾਂ ਵਿੱਚ ਤਾਂ ਗੁਰਦੁਆਰਾ ਸਾਹਿਬਾਂ ਵਿੱਚ ਕਥਾ ਕਰਨੀ ਅਤੇ ਲੈਕਚਰ ਦੇਣੇ ਇਸ ਤੋਂ ਇਲਾਵਾ ਪਿੰਡੋਂ ਪਿੰਡ ਜਾ ਕੇ ਵੀ ਲੋਕਾਂ ਨੂੰ ਸਿੱਖੀ ਲਈ ਪ੍ਰੇਨਾ ਦੇਣੀ। ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਡੂੰਘਾ ਅਧਿਐਨ ਕੀਤਾ। ਗੁਰਬਾਣੀ ਦੀ ਆਪਣੀ (ਗ੍ਰਾਮਰ) ਵਿਆਕਰਣ ਹੈ। ਅਜੋਕੀ ਪੰਜਾਬੀ ਬੋਲੀ ਨਾਮਕੀ ਬਣਦੀ ਜਾ ਰਹੀ ਹੈ। ਬਾਣੀ ਵਿੱਚ "ਕਹਾ" ਨੂੰ ਪਾਠੀ ਅਤੇ ਰਾਗੀ "ਕਹਾਂ" (ਰੀਕਗਕ) ਪੜ੍ਹਦੇ ਹਨ ਜੋ ਠੀਕ ਨਹੀਂ ਹੈ। 'ਕਹਾ' ਦੇ ਅਰਥ ਹਨ - ਕੀ, ਕਿਉਂ ਜਾਂ ਕਿਵੇਂ। ਇਸ ਨੂੰ ਵਿਚਾਰਨ ਦੀ ਲੋੜ ਹੈ। ਪ੍ਰੋਫੈਸਰ ਸਾਹਿਬ ਨੂੰ ਗੁਰਬਾਣੀ ਦੀ ਵਿਆਕਰਣ ਦੀ ਪੂਰੀ ਸੋਝੀ ਸੀ। ਆਪ ਨੂੰ ਕੌਮ ਨੂੰ ਇਨ੍ਹਾਂ ਬਰੀਕੀਆਂ ਤੋਂ ਜਾਣੂ ਕਰਵਾਇਆ। ਸ਼ੁੱਧ ਪਾਠੀ ਤਿਆਰ ਕੀਤੇ।

ਸੰਨ 1699 ਵਿੱਚ ਦਸਵੇਂ ਪਾਤਸ਼ਾਹ ਨੇ ਖਾਲਸਾ ਪੰਥ ਸਾਜਿਆ, ਖੰਡੇ-ਬਾਟੇ ਦਾ ਅੰਮ੍ਰਿਤ ਸਿੱਖਾਂ ਨੂੰ ਛਕਾਇਆ। ਇਹ ਇੱਕ ਯੁੱਗ ਪਲਟਾਊ ਕਦਮ ਸੀ। ਗੁਰੂ ਜੀ ਆਪ ਭੀ ਅੰਮ੍ਰਿਤ ਛੱਕ ਕੇ, ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਬਣੇ। ਅਗਲੇ 50 ਕੁ ਸਾਲਾਂ ਵਿੱਚ ਮੁਗਲ ਬਾਦਸ਼ਾਹ ਨੇ ਖਾਲਸਾ ਪੰਥ ਨੂੰ ਖਤਮ ਕਰਨ ਦਾ ਫੈਸਲਾ ਕੀਤਾ, ਇਸ ਵਿੱਚ ਅਨੰਦਪੁਰ ਸਾਹਿਬ ਦੇ ਪਹਾੜੀ ਰਾਜਿਆਂ ਨੇ ਭੀ ਮੁਗਲ ਬਾਦਸ਼ਾਹ ਦਾ ਸਾਥ ਦਿੱਤਾ। ਫਿਰ ਸ਼ਹੀਦੀਆਂ ਦਾ ਚੱਕਰ ਚਲਿਆ। ਪੰਜਾਬ ਤੋਂ ਹਜ਼ੂਰ ਸਾਹਿਬ ਅਪੜ ਕੇ ਆਪ ਨੇ ਬੰਦਾ ਬਹਾਦਰ ਨੂੰ ਪੰਜਾਬ ਰਵਾਨਾ ਕੀਤਾ ਜਿਨ੍ਹਾਂ ਨੇ ਬਿਖਰੇ ਹੋਏ ਖਾਲਸਾ ਜੀ ਨੂੰ ਇਕੱਤਰ ਕਰਕੇ ਮੁੜ ਖਾਲਸਾ ਰਾਜ ਕਾਇਮ ਕੀਤਾ, ਪਰ ਇਹ ਥੋੜ੍ਹਾ ਚਿਰ ਹੀ ਰਿਹਾ।

ਮਹਾਰਾਜਾ ਰਣਜੀਤ ਸਿੰਘ ਦਾ ਸਮਾਂ 1790-1839 ਦਾ ਹੈ। ਉਸ ਸਮੇਂ ਦੌਰਾਨ ਖਾਲਸਾ ਪੰਥ ਵਿੱਚ ਬ੍ਰਾਹਮਣਵਾਦ ਵਧਿਆ। ਸਿੱਖਾਂ ਦੀ ਖਾਲਸਾਈ ਕਦਰਾਂ ਵਿੱਚ ਗਿਰਾਵਟ ਆਈ।

ਐਸੇ ਨਿਘਾਰ ਦੇ ਸਮੇਂ (ਸਤਿਗੁਰਾਂ ਨੇ) ਪ੍ਰੋਫੈਸਰ ਸਾਹਿਬ ਨੂੰ ਖਾਲਸਾ ਪੰਥ ਵਿੱਚ ਉਹੀ ਖਾਲਸਾਈ ਆਨ-ਸ਼ਾਨ ਸਥਾਪਤ ਕੀਤੀ। ਉਨ੍ਹਾਂ ਦੀ ਵਿਦਵਤਾ ਮਹਾਰਾਜਾ ਫਰੀਦਕੋਟ ਦੇ ਕੰਨੀ ਵੀ ਪਈ। ਉਸ ਵੇਲੇ ਤੱਕ ਉਹਨਾਂ ਨੇ ਨਿਰਮਲੇ ਸੰਤਾਂ ਤੋਂ ਸ੍ਰੀ ਗੁਰੂਗ੍ਰੰਥ ਸਾਹਿਬ ਜੀ ਦੇ ਅਰਥ-ਬੋਧ ਦਾ ਟੀਕਾ ਚਾਰ ਵੱਡੇ-ਅਕਾਰ ਦੇ ਗ੍ਰੰਥਾਂ ਵਿੱਚ ਕਰਵਾ ਲਿਆ ਸੀ। ਉਨ੍ਹਾਂ ਦੇ ਮਨ ਵਿੱਚ ਫੁਰਨਾ ਹੋਇਆ ਕਿ ਪ੍ਰੋਫੈਸਰ ਗੁਰਮੁੱਖ ਸਿੰਘ ਨੂੰ ਆਪਣੇ ਪਾਸ ਕੁਝ ਸਮਾਂ ਰੱਖ ਕੇ ਇਨ੍ਹਾਂ ਵੱਡੇ

ਅਕਾਰੀ ਗ੍ਰੰਥਾਂ ਦੇ ਦਰਸ਼ਨ ਕਿਉਂ ਨਾ ਕਰਵਾ ਲਵਾਂ।

ਖਿਆਲ ਰੱਖਣਾ ਨਿਰਮਲੇ ਸਾਧਾਂ ਨੇ ਗੁਰਬਾਣੀ ਦੇ ਪਹਿਲੀ ਵਾਰ ਹੀ ਦਰਸ਼ਨ ਕੀਤੇ। ਵੇਦਾਂ ਅਤੇ ਸ਼ਾਸ਼ਤਰਾਂ ਵਿੱਚ ਕੇਵਲ ਕੁਝ ਇੱਕ ਦੇਵੀਆਂ ਜਾਂ ਦੇਵਤਿਆਂ ਦੀਆਂ ਕਥਾ ਕਹਾਣੀਆਂ ਹੁੰਦੀਆਂ ਹਨ, ਪਰ ਗੁਰੂ ਗ੍ਰੰਥ ਸਾਹਿਬ ਜੀ ਦਾ ਅਰੰਭ ਹੀ ੧ਓਸਿਤਿਨਾਮ ਕਰਤਾ ਪੁਰਖ ਤੋਂ ਹੁੰਦਾ ਹੈ। ਬਾਣੀ ਦੀ ਵਿਆਕਰਣ ਦਾ ਇਨ੍ਹਾਂ ਸਾਧਾਂ ਨੂੰ ਕੀ ਪਤਾ। ਸੋ ਕੁਦਰਤੀ ਸੀ ਕਿ ਉਹ ਵਡ-ਅਕਾਰੀ ਟੀਕਾ ਪਾਰਖੂ ਪ੍ਰੋਫੈਸਰ ਸਾਹਿਬ ਨੂੰ ਕਿਵੇਂ ਪਸੰਦ ਆ ਸਕਦਾ ਸੀ।

ਹੇਠਾਂ ਮੈਂ ਕੁਝ ਮਿਸਾਲਾਂ ਦੇ ਰਿਹਾ ਹਾਂ:-

ਸ੍ਰੀ ਜਪੁਜੀ ਸਾਹਿਬ ਦੀ ਦੂਜੀ ਪੌੜੀ ਵਿੱਚ - "ਹੁਕਮੀ ਹੁਵਨਿ ਆਕਾਰ", ਫਿਰ "ਹੁਕਮੀ ਹੋਵਨਿ ਜੀਅ", ਅੱਗੇ ਜਾ ਕੇ "ਨਾਨਕ ਹੁਕਮੇ ਜੇ ਬੁਝੇ ਤਾਂ ਹਉਮੈ ਕਹੈ ਨ ਕੋਇ॥" ਭਾਵੇਂ ਸਭ ਉਸ ਦੇ ਹੁਕਮ ਵਿੱਚ ਹੁੰਦਾ ਹੈ।

ਕੁਝ ਇੱਕ ਹੋਰ ਮਿਸਾਲਾਂ:-

ਸਾਚੈ ਤੇ ਪਵਨਾ ਭਇਆ॥
ਪਵਨੈ ਤੇ ਜਲ ਹੋਇ॥
ਜਲ ਤੇ ਤ੍ਰਿਭਣ ਸਾਜਿਆ॥ ਘਟਿ ਘਟਿ ਜੋਤਿ ਸਮੋਇ॥

ਇਸ ਦੇ ਅਰਥ ਇਹ ਹਨ ਕਿ ਅਕਾਲ ਪੁਰਖ ਦੀ ਜੋਤਿ ਨੇ ਪਹਿਲਾਂ ਹਵਾ ਬਣਾਈ, ਫਿਰ ਪਾਣੀ ਅਤੇ ਫਿਰ ਪਾਣੀ ਤੋਂ ਸਾਰੇ ਜਗਤ ਦੀ ਰਚਨਾ ਹੋਈ। ਸੁਮੰਦਰ, ਧਰਤੀ, ਸੂਰਜ, ਚੰਦ, ਸਿਤਾਰੇ ਆਦਿ ਬਣੇ। ਇਹ ਸਾਰੇ ਸਾਹ ਕਾਰਣ ਜਿਉਂਦੇ ਹਨ।

ਫਿਰ ਪਾਣੀ ਪਿਤਾ ਹੈ ਜਗਤੁ ਕਾ ਫਿਰਿ ਪਾਣੀ ਸਭੀ ਕਉ ਖਾਇ॥

(2) ਵਿੱਚ ਧਰਤੀ ਵਿਚੋਂ ਪਾਣੀ, ਵਿਚਿ ਕਾਸਟ ਅਗਨ ਧਰੀਜੈ॥

ਬਕਰੀ ਸਿੰਘੁ ਇਕਤੈ ਥਾਇ ਰਾਖੈ
ਮਨੁ ਹਰਿ ਜਪਿ ਭਰਮ ਭਉ ਦੂਰ ਕੀਜੈ

ਭਾਵ ਧਰਤੀ ਸਮੁੰਦਰ ਵਿੱਚ ਹੈ, ਧਰਤੀ ਦੇ ਅੰਦਰ ਭੀ ਪਾਣੀ ਹੈ। ਇਸੇ ਤਰ੍ਹਾਂ ਲਕੜੀ ਵਿੱਚ ਅੱਗ ਹੈ। ਪਾਣੀ ਅਤੇ ਅੱਗ ਸਵੈ-ਵਿਰੋਧੀ ਤੱਤ ਹਨ। ਇਨ੍ਹਾਂ ਦੋਹਾਂ ਨੂੰ ਬੱਕਰੀ ਅਤੇ ਸਿੰਘ (ਸ਼ੇਰ) ਦਾ ਸੰਕਲਪ ਲੈ ਕੇ ਦੱਸਿਆ ਗਿਆ ਹੈ ਕਿ ਜਦੋਂ ਤੱਕ ਅਕਾਲ ਪੁਰਖ ਆਗਿਆ ਨਹੀਂ ਦਿੰਦੇ, ਸ਼ੇਰ ਬੱਕਰੀ ਨੂੰ ਨਹੀਂ ਖਾ ਸਕਦਾ। ਵਿਚਾਰੇ ਨਿਰਮਲੇ ਇੱਕੇ ਕੀ ਕਰਨ। ਉਹ ਤਾਂ ਇਹ ਜਾਣਦੇ ਸਨ ਕਿ ਰੱਬ ਨੇ ਸੰਸਾਰ ਬਣਾਇਆ। ਪਰ ਪਾਣੀ ਤੋਂ ਸਾਰੀ ਰਚਨਾ ਦੀ ਗੱਲ ਅਜੀ ਲੱਗਦੀ। "ਪਵਨ ਗੁਰੂ ਪਾਣੀ ਪਿਤਾ"

(3) ਆਸਾ ਕੀ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਪਦੀ ਰਚਨਾ ਹੈ। ਪਹਿਲੇ ਹੀ ਸਲੋਕ ਵਿੱਚ ਗੁਰੂ ਜੀ ਲਿਖਦੇ ਹਨ-

"ਆਪਨੇ ਆਪਿ ਸਾਜਿਉ ਆਪੀਨੇ ਰਚਿਓ ਨਾਓ,
ਦੂਈ ਦੁਦਰਤਿ ਸਾਜੀਏ ਕਰਿ ਆਸਣੁ ਡਿਠੋ ਚਾਉ"

ਭਾਵ ਅਕਾਲ ਪੁਰਖ ਅਫੁਰ ਅਵਸਥਾ ਤੋਂ ਸਫਰ ਹੋਏ ਤਾਂ ਮਨ ਵਿੱਚ ਚਾਉ ਆਇਆ, ਫਿਰ ਰਚਨਾ ਹੋਂਦ ਵਿੱਚ ਆਈ। ਇਸ ਤੋਂ ਮਗਰੋਂ ਕੁਦਰਤਿ ਦੀ ਸਿਰਜਨਾ ਹੋਈ। (ਕਰਿ ਆਸਣੁ ਡਿਠੋ ਚਾਉ)

ਪ੍ਰੋਫੈਸਰ ਸਾਹਿਬ ਨੇ ਮਹਾਰਾਜਾ ਸਾਹਿਬ ਨੂੰ ਬੜੇ ਸਪਸ਼ਟ ਸ਼ਬਦਾਂ ਵਿੱਚ ਕਹਿ ਦਿੱਤਾ ਕਿ ਸਹੀ ਟੀਕਾ ਕਰਨਾ ਇਨ੍ਹਾਂ ਨਿਰਮਲੇ ਸਾਧੂਆਂ ਦੇ ਵਸ ਦੀ ਗੱਲ ਨਹੀਂ ਸੀ।

ਮਹਾਰਾਜਾ ਫਰੀਦਕੋਟ, ਪ੍ਰੋਫੈਸਰ ਸਾਹਿਬ ਲਈ ਸ਼ੁਕਰ ਗੁਜ਼ਾਰ ਹੋਣ ਦੀ ਥਾਂ ਈਰਖਾ ਵਸ ਹੋ ਗਿਆ। ਉਸ ਨੇ ਬੇਦੀ ਖੇਮ ਸਿੰਘ, ਜੋ ਬਾਬਾ ਨਾਨਕ ਜੀ ਦੀ ਕੁਲ ਵਿੱਚੋਂ ਹੋਣ ਕਾਰਨ ਅੰਮ੍ਰਿਤਸਰ ਵਿੱਚ ਅਕਾਲ ਤਖਤ ਉੱਪਰ ਗੱਦੀ ਲਗਾ ਕੇ ਬੈਠਦਾ ਸੀ। ਉਹ ਵੀ ਸੋਚਦਾ ਸੀ ਕਿ ਪ੍ਰੋਫੈਸਰ ਗੁਰਮੁੱਖ ਸਿੰਘ, ਉਸ ਦੀ ਮਾਨ ਮਰਿਆਦਾ ਨੂੰ ਨੀਵਾਂ ਦਿਖਾ ਰਿਹਾ ਹੈ। ਜਦੋਂ ਮਹਾਰਾਜਾ ਫਰੀਦਕੋਟ ਉਨ੍ਹਾਂ ਪਾਸ ਫਰਿਆਦ ਲੈ ਕੇ ਪੁੱਜਾ ਤਾਂ ਬੇਦੀ ਖੇਮ ਸਿੰਘ ਨੇ ਤੁਰੰਤ ਹੁਕਮਨਾਮਾ ਜਾਰੀ ਕਰ ਦਿੱਤਾ ਕਿ ਪ੍ਰੋਫੈਸਰ ਸਾਹਿਬ ਨੂੰ ਪੰਥ ਵਿੱਚੋਂ ਛੇਕਿਆ ਜਾਂਦਾ ਹੈ। ਇਹ ਘਟਨਾ 18 ਮਾਰਚ, 1887 ਈਸਵੀ ਦੀ ਹੈ।

ਪ੍ਰੋਫੈਸਰ ਸਾਹਿਬ ਘਬਰਾਏ ਨਹੀਂ। ਸੰਨ 1893 ਈਸਵੀ ਵਿੱਚ ਆਪ ਨੇ ਅੰਮ੍ਰਿਤਸਰ ਵਿਖੇ ਖਾਲਸਾ ਕਾਲਜ ਹੋਂਦ ਵਿੱਚ ਲਿਆ ਕੇ ਸਿੱਖ ਧਰਮ ਦੇ ਪ੍ਰਚਾਰ ਲਈ ਸਿੱਖਾਂ ਦੇ ਗੌਰਵਮਈ ਇਤਿਹਾਸ ਨੂੰ ਪੁਸਤਕਾਂ ਵਿੱਚ ਛਪਵਾਇਆ।

*ਬਾਕੀ ਸਫਾ 29 'ਤੇ*

# ਅਧੂਰੀ ਖੋਜ

ਸੰਪੂਰਨ ਸਿੰਘ
9417924009

ਪ੍ਰੋ. William Abbot ਸੰਨ 1939 ਈਸਵੀ ਵਿੱਚ ਹਿੰਦੁਸਤਾਨ ਆਏ ਸਨ, ਜਦੋਂ ਭਾਰਤੀ ਲੋਕ ਅਜੇ ਗੁਲਾਮੀ ਦੀਆਂ ਜ਼ੰਜ਼ੀਰਾਂ ਤੋੜਨ ਦੀ ਕੋਸ਼ਿਸ਼ ਕਰ ਰਹੇ ਸਨ। ਉਹ ਪਹਿਲਾਂ ਬੰਬਈ "Elphinstone College" ਵਿੱਚ ਰਹੇ, ਜਿਥੇ ਕਾਫ਼ੀ ਕੋਸ਼ਿਸ਼ ਕਰਨ ਤੋਂ ਮਗਰੋਂ ਉਨ੍ਹਾਂ ਨੂੰ ਇਤਿਹਾਸ ਡਿਪਾਰਟਮੈਂਟ ਦੇ ਮੁੱਖੀ Prof. Jaffery ਤੋਂ ਜਰਨੈਲ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੀ ਤਾਰੀਖ ਦਾ ਠੀਕ-ਠੀਕ ਪਤਾ ਚੱਲਿਆ ਅਤੇ ਫਿਰ ਉਹ ਕਲਕੱਤੇ ਚਲੇ ਗਏ ਜਿਥੇ ਉਹ British East India Company ਦੇ ਮੁੱਖ ਦਫ਼ਤਰ ਵਿੱਚ, ਪੜ੍ਹਨ ਲਿਖਣ ਦੇ ਕੰਮ ਵਿੱਚ ਰੁੱਝੇ ਰਹਿੰਦੇ ਸਨ। (ਬ੍ਰਿਟਿਸ਼ ਈਸਟ ਇੰਡੀਆ ਕੰਪਨੀ ਦਾ ਮੁੱਖ ਦਫ਼ਤਰ, ਸੈਕਟਰੀਏਟ ਬਿਲਡਿੰਗ ਲਾਲ ਦਿਗੀ ਕਲਕੱਤੇ ਵਿੱਚ ਸੀ।) Prof. Abbot ਨੂੰ ਉਥੇ ਇੱਕ ਅੰਗ੍ਰੇਜ਼ ਕੁੜੀ 'ਮਿਸੇਜ ਇਲਾ' ਜੋ ਬਹੁਤ ਹੀ ਪ੍ਰਭਾਵਸ਼ਾਲੀ ਅਤੇ ਅੱਛੇ ਸੁਭਾ ਵਾਲੀ ਲਾਈਬ੍ਰੇਰੀਅਨ ਸੀ, ਉਹ ਮਿਲੀ। ਜਿਸ ਤੋਂ ਉਨ੍ਹਾਂ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਸਮੇਂ ਦੀ ਅਖੀਂ ਵਿਠੇ ਹਾਲ ਦੀ ਉਹ ਰਿਪੋਰਟ ਮੰਗਵਾਈ, ਜਿਹੜੀ 10 ਮਾਰਚ 1716 ਈਸਵੀ ਵਿੱਚ ਕੰਪਨੀ ਦੇ ਉਨ੍ਹਾਂ ਅਫ਼ਸਰਾਂ ਨੇ ਦਿੱਲੀ ਤੋਂ ਆਪਣੇ, ਮੁੱਖ ਦਫ਼ਤਰ ਨੂੰ ਭੇਜੀ ਸੀ। ਇਹ ਅਫ਼ਸਰ, ਉਸ ਵਕਤ ਦੇ ਮੁਗਲ ਬਾਦਸ਼ਾਹ 'ਫ਼ਰਖ਼ਸ਼ਿਆਰ' ਦੇ ਦਰਬਾਰ ਵਿੱਚ ਈਸਟ ਇੰਡੀਆ ਕੰਪਨੀ ਦੇ ਨੁਮਾਇੰਦੇ ਵਜੋਂ ਹਾਜ਼ਰ ਰਹਿੰਦੇ ਸਨ। ਮਿਸੇਜ ਇਲਾ ਨੇ 10 ਮਾਰਚ 1716 ਦੀ ਰਿਪੋਰਟ ਅਤੇ ਹੋਰ ਲੋੜੀਂਦੇ ਦਸਤਾਵੇਜ਼ Prof. Abbot ਦੇ ਮੇਜ਼ 'ਤੇ ਜਲਦ ਹੀ ਲਿਆ ਕੇ ਰੱਖ ਦਿੱਤੇ. ਜਿਸ ਵਿੱਚ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਨਾਲ ਹੋਰ ਸ਼ਹੀਦ ਕੀਤੇ ਹੋਏ ਸਿੰਘਾਂ ਦੀ ਸ਼ਹਾਦਤ ਦੇ ਅੱਖੀਂ ਵੇਖੇ ਹਾਲਾਤ ਦਾ ਬਿਆਨ ਸੀ ਕਿ "ਕਿਵੇਂ, ਬੇਦਰਦੀ ਨਾਲ, ਉਨ੍ਹਾਂ ਸਿੰਘਾਂ ਨੂੰ ਕਤਲ ਕੀਤਾ ਗਿਆ ਸੀ।"

**Report**

**"Banda's faith in Sikh Gurus was unshakeable, firm like a rock and he stuck to it till his last breath. It is not a little remarkable with what patience they undergo the fate and to the last it has been found that not even a single captive apostatized (ਧਰਮ ਤਿਆਗ ਦੇਣਾ) from the new religion."**

ਇਸ ਰਿਪੋਰਟ ਦਾ ਪੰਜਾਬੀ ਉਲੱਥਾ, ਪਾਠਕਾਂ ਦੀ ਜਾਣਕਾਰੀ ਲਈ ਹੇਠ ਲਿਖੇ ਅਨੁਸਾਰ ਹੈ:-

"ਬੰਦੇ ਦਾ ਆਪਣੇ ਗੁਰੂ ਵਿੱਚ ਅਡੋਲ ਨਿਸਚਾ ਇੱਕ ਚੱਟਾਨ ਦੀ ਤਰ੍ਹਾਂ ਮਜਬੂਤ ਸੀ ਅਤੇ ਆਖਰੀ ਦਮ ਤੱਕ ਉਸ ਨੇ ਇਸ ਨੂੰ ਨਿਭਾਇਆ। ਜਿਸ ਧੀਰਜ ਨਾਲ ਬੰਦਾ ਅਤੇ ਉਸਦੇ ਨਾਲ ਫੜੇ ਗਏ ਸਿੱਖ ਆਪਣੀ ਤਕਦੀਰ ਨੂੰ ਪਰਵਾਨ ਕਰਦੇ ਹਨ ਉਹ ਬੜੇ ਵੱਡੇ ਮਾਰਕੇ ਦੀ ਗੱਲ ਹੈ। ਅੰਤ ਤੱਕ ਅਜਿਹੀ ਕੋਈ ਜਾਣਕਾਰੀ ਨਹੀਂ ਮਿਲੀ ਕਿ ਉਨ੍ਹਾਂ ਵਿਚੋਂ ਕਿਸੇ ਇੱਕ ਨੇ ਵੀ ਆਪਣੇ ਇਸ ਨਵੇਂ ਧਰਮ ਨੂੰ ਤਿਆਗਿਆ ਹੋਵੇ।"

ਰਿਪੋਰਟ ਪੜ੍ਹਨ ਤੋਂ ਬਾਅਦ Prof. William Abbot ਗਹਿਰੀ ਸੋਚ ਵਿੱਚ ਪੈ ਗਏ।

ਇਲਾ, ਪ੍ਰੋਫੈਸਰ ਸਾਹਿਬ ਨੂੰ ਇਸ ਹਾਲਤ ਵਿੱਚ ਕਾਫ਼ੀ ਦੇਰ ਵੇਖਦੀ ਰਹੀ। ਫਿਰ ਉਸ ਨੇ ਪੁੱਛ ਹੀ ਲਿਆ, "Anything Serious, Sir." "No, nothing." ਉਹਨਾਂ ਜਵਾਬ ਦਿੱਤਾ। ਇਸ ਮਗਰੋਂ ਪ੍ਰੋਫੈਸਰ ਸਾਹਿਬ ਨੇ ਦੋ-ਚਾਰ ਹੋਰ ਕਿਤਾਬਾਂ ਦੇ ਲਈ, ਮੰਗ ਪੱਤਰ (Indent) ਮੈਡਲ ਇਲਾ ਦਿੱਤਾ ਅਤੇ ਬਾਹਰ ਨੂੰ ਜਾਣ ਲੱਗਿਆਂ ਇਹ ਕਿਹਾ, ਕੇ ਕਿ ਉਹ ਦੋ ਦਿਨਾਂ ਬਾਅਦ ਆਉਣਗੇ।

ਹੁਣ ਇੱਥੇ ਮੈਂ ਆਪਣੇ ਸੁਹਿਰਦ ਪਾਠਕਾਂ ਨੂੰ Prof. William Abbot ਨਾਲ ਪਰਿਚਿਤ ਕਰਵਾਉਣ ਦੀ ਆਗਿਆ

ਮੰਗਦਾ ਹਾਂ।

Prof. William Abbot ਦਾ ਜਨਮ ਯਹੂਦੀ ਪਰਿਵਾਰ, ਗ੍ਰੇਟ ਬ੍ਰਿਟੇਨ ਵਿੱਚ ਹੋਇਆ ਸੀ, ਪਰ ਉਨ੍ਹਾਂ ਦੇ ਬਜ਼ੁਰਗ ਨਾ ਮਾਲੂਮ ਕਾਰਨਾਂ ਕਰਕੇ ਨੇਦਰਲੈਂਡ ਪ੍ਰਵਾਸ ਕਰ ਗਏ ਸਨ। ਉਥੋਂ ਹੀ Prof. Abbot ਨੇ, ਐਮਸਟਰਡਮ ਯੂਨੀਵਰਸਿਟੀ ਤੋਂ ਐਮ.ਏ. (Anthropology) ਪਾਸ ਕਰਨ ਤੋਂ ਬਾਅਦ, ਆਪ Princiton University, (USA) ਵਿੱਚ ਉਚੇਰੀ ਸ਼ਿਕਸ਼ਾ ਲੈਣ ਲਈ ਚਲੇ ਗਏ ਅਤੇ 'Futurology' ਵਿੱਚ ਡਾਕਟਰੇਟ ਦੀ ਡਿਗਰੀ ਹਾਸਲ ਕੀਤੀ। (Futurology is the study or prediction of future development on the basis of existing condition. It can be taken as a branch of social science)

ਇਸ ਯੂਨੀਵਰਸਿਟੀ ਦੇ ਦਸਤੂਰ ਅਨੁਸਾਰ ਹਰ ਛਾਤਰ ਨੂੰ ਭਾਵੇਂ ਉਹ ਕਿਸੇ ਮਜਮੂਨ ਦੀ ਪੜ੍ਹਾਈ ਕਰ ਰਿਹਾ ਹੋਵੇ, ਉਸ ਨੂੰ ਆਪਣੇ ਆਖਰੀ ਸਾਲ ਵਿੱਚ ਦੁਨੀਆ ਵਿਚਲੇ ਪ੍ਰਚਲਤ ਸਭ ਵੱਡੇ ਧਰਮਾਂ ਦੀ ਮੁੱਢਲੀ ਜਾਣਕਾਰੀ ਲੈਣੀ ਪੈਂਦੀ ਸੀ। Mr. Abbot B{z th Comparative Religious Studies ਦੀ ਮੌਲਿਕ-ਬੁਨਿਆਦੀ ਪੜ੍ਹਾਈ ਕਰਨੀ ਪਈ।

Prof. Ashby, ;G tZv/ XowK (Zorastrian (gko;h), Jainism, Buddhism, Juduism (:j{dh), Hinduism, Christianity, Islam) ਬਾਰੇ ਆਪਣੀ ਕਲਾਸ ਦੇ ਵਿਦਿਆਰਥੀਆਂ ਨੂੰ ਪੜ੍ਹਾਇਆ। ਪੜ੍ਹਨ ਵਾਲਿਆਂ ਵਿੱਚ Engineering, Medicine ਅਤੇ Literature ਦੇ ਵਿਦਿਆਰਥੀ ਵੀ ਸਨ। ਸਾਰੇ ਹੀ ਤਾਲਿਬ ਇਲਮ ਪ੍ਰੋਫੈਸਰ ਸਾਹਿਬ ਦੇ ਪੜ੍ਹਾਉਣ ਦੇ ਢੰਗ ਤੋਂ ਪ੍ਰਭਾਵਿਤ ਹੋ ਧਿਆਨ ਨਾਲ ਸੁਣਦੇ ਰਹੇ।

Prof. Ashby, ਨੇ ਉਨ੍ਹਾਂ ਨੂੰ ਹਿੰਦੂ ਮੱਤ ਬਾਰੇ ਦੱਸਦਿਆਂ ਕਿਹਾ ਸੀ ਕਿ "Worship God in any form you like, that initially is what Hinduism says." Hindus have no prescribed scriptures (ਧਾਰਮਕ ਗ੍ਰੰਥ) । No Zend Avesta (sacred writing), No Torha (As per Islamic thinking, God had given the original book to Lord Musa). (w[;bwkB b'e fJ;B{z Tawrat efjzd/ jB.), No bible no Koran. Read what move you the most, seek the truth with in your self." In Hinduism we are told that they have no prophets, no One God theory. One can choose any deity one likes to worship him, or her." ਠੀਕ ਉਸੀ ਸਮੇਂ ਵੱਖ-ਵੱਖ ਧਰਮਾਂ ਦੇ ਵਿਦਿਆਰਥੀਆਂ ਨੇ ਹੱਥ ਖੜਾ ਕਰਕੇ ਸਵਾਲ ਪੁੱਛਣ ਦੀ ਆਗਿਆ ਮੰਗੀ, ਪਰ ਪ੍ਰੋਫੈਸਰ ਸਾਹਿਬ ਨੇ ਮਨ੍ਹਾਂ ਕਰ ਦਿੱਤਾ, ਉਨ੍ਹਾਂ ਸਿਰਫ਼ ਇਤਨਾ ਹੀ ਕਿਹਾ ਕਿ ਅਸੀਂ ਵਿਦਿਆਰਥੀ ਹਾਂ। ਜੋ ਧਾਰਮਕ ਕਿਤਾਬਾਂ ਵਿੱਚ ਲਿਖਿਆ ਹੈ, ਉਸ ਚੋਂ ਸਿਰਫ਼ ਮੁੱਢਲੀ ਜਾਣਕਾਰੀ ਹੀ ਲੈਣੀ ਹੈ। ਇਸ ਤੋਂ ਵੱਧ ਇਸ ਇਕਤਰਤਾ ਦਾ ਕੋਈ ਹੋਰ ਮਕਸਦ ਨਹੀਂ। ਪੀਰੀਅਡ ਦਾ ਸਮਾਂ ਖਤਮ ਹੋ ਚੁੱਕਿਆ ਸੀ। ਉਨ੍ਹਾਂ ਘੜੀ ਵੱਲ ਵੇਖਿਆ ਅਤੇ ਅਗਲੇ ਦਿਨ ਫਿਰ ਇਕੱਤ੍ਰ ਹੋਣ ਬਾਰੇ ਆਖ ਕੇ ਆਪ ਕਲਾਸ ਰੂਮ ਤੋਂ ਬਾਹਰ ਚਲੇ ਗਏ।

ਦੂਜੇ ਦਿਨ ਸਾਰੇ ਹੀ ਵਿਦਿਆਰਥੀ ਬੜੇ ਹੀ ਉਤਸ਼ਾਹਿਤ ਮੂਡ ਵਿੱਚ ਸਨ। ਉਨ੍ਹਾਂ ਇਹ ਵੀ ਸੋਚਿਆ ਸੀ ਕਿ ਪ੍ਰੋਫੈਸਰ ਸਾਹਿਬ ਨੂੰ ਪੁਰਾਣੇ ਧਰਮਾਂ ਬਾਰੇ Cross Examine ਜਰੂਰ ਕਰਾਂਗੇ, ਪਰ ਐਸਾ ਹੋਇਆ ਨਾ। ਸਗੋਂ ਸਾਰੇ ਹੀ ਵਿਦਿਆਰਥੀਆਂ ਨੂੰ ਹੋਰ ਹੀ ਹੈਰਾਨ ਕਰਨ ਵਾਲੀ ਜਾਣਕਾਰੀ ਦਿੱਤੀ ਗਈ। ਉਨ੍ਹਾਂ ਨੂੰ ਇੱਕ ਨਵੇਂ ਮਤ ਬਾਰੇ ਦੱਸਿਆ ਗਿਆ ਅਤੇ ਉਸ ਧਰਮ ਪਰ ਖੋਜ ਕਰਨ ਦਾ ਨਿਯੋਤਾ ਵੀ ਦਿੱਤਾ ਗਿਆ। "ਉਸ ਧਰਮ ਦਾ ਨਾਉਂ ਹੈ, "ਸਿੱਖ ਧਰਮ" ਜੋ ਸਤਾਰਵੀਂ ਸਦੀ ਤੋਂ ਇਸ ਦੁਨੀਆਂ ਦੇ ਰੰਗਮੰਚ ਪਰ ਉਭਰਦਾ ਦਿਖ ਰਿਹਾ ਹੈ। ਇਸ ਦਾ ਕੇਂਦਰ 'ਪੰਜਾਬ' ਹੈ ਜੋ ਹਿੰਦੁਸਤਾਨ ਦਾ ਇੱਕ ਸੂਬਾ ਹੈ।" ਠੀਕ ਉਸੀ ਵਕਤ ਦੋ ਵਿਦਿਆਰਥੀਆਂ ਨੇ ਜੋ ਪੰਜਾਬ ਦੇ ਜ਼ਿਲ੍ਹਾ ਲਾਹੌਰ ਅਤੇ ਸਿੰਧ ਦੇ ਕਰਾਚੀ ਤੋਂ ਸਨ, ਬਿਨ੍ਹਾਂ ਇਜਾਜ਼ਤ ਲਿਤਿਆਂ, ਬੋਲ ਪਏ ਕਿ ਉਹ ਤਾਂ ਇਸ ਮਤ ਬਾਰੇ ਪਹਿਲਾਂ ਤੋਂ ਹੀ ਜਾਣਕਾਰੀ ਰੱਖਦੇ ਸਨ। ਸ਼ਮਸ਼ਾਦ ਆਲਮ ਕਰਾਚੀ ਤੋਂ ਸਨ ਅਤੇ ਹਨੀਫ਼ ਅਹਿਮਦ ਲਾਹੌਰ ਤੋਂ। ਪ੍ਰੋਫ. ਐਸ਼ਬਾਈ ਨੇ ਪ੍ਰਸੰਨਤਾ ਪੂਰਵਕ ਉਨ੍ਹਾਂ ਨੂੰ ਵੇਖਿਆ, ਕੋਈ ਨਰਾਜ਼ਗੀ ਜ਼ਾਹਿਰ ਨਾ ਕੀਤੀ ਸਗੋਂ ਕਲਾਸ ਨੂੰ ਦੱਸਿਆ ਕਿ ਅਸੀਂ ਇਸ ਸਮੇਂ ਸੰਨ 1918 ਵਿਚੋਂ ਲੰਘ ਰਹੇ ਹਾਂ। ਇਸ ਸਮੇਂ ਯੂਰਪ ਅਤੇ ਅਫ਼ਰੀਕਾ ਵਿੱਚ ਸੰਸਾਰ ਜੰਗ (World War) ਚੱਲ ਰਹੀ ਹੈ, ਜਿਸ ਵਿੱਚ ਦੁਨੀਆ ਦੇ ਸਾਰੇ ਮੁਲਕ ਇੱਕ ਦੂਜੇ ਨਾਲ ਜੰਗ ਕਰਦੇ ਨਜਰ ਆ ਰਹੇ ਹਨ। "ਇਤਿਹਾਦੀ

ਤਾਕਤਾਂ (Allied Forces)," ਜੋ ਇਸ ਸਮੇਂ ਲੜ ਰਹੀਆਂ ਹਨ ਉਨ੍ਹਾਂ ਦੀ ਮੱਦਦ ਲਈ ਹਿੰਦੁਸਤਾਨ ਤੋਂ ਆਏ , ਸਿੱਖ ਧਰਮ ਦੇ ਸਿਪਾਹੀ ਵੀ, ਆਪਣੀ ਬਹਾਦਰੀ ਦੇ ਜ਼ੌਹਰ ਵਿਖਾ ਰਹੇ ਹਨ। ਇਸ ਸਿੱਖ ਧਰਮ ਬਾਰੇ ਤੁਸੀਂ ਸਭ ਵਿਦਿਆਰਥੀ ਥੋੜੀ-ਥੋੜੀ ਜਾਣਕਾਰੀ ਤਾਂ ਜਰੂਰ ਹੀ ਰੱਖਦੇ ਹੋ, ਜਿਤਨੀ ਸ਼ਮਸ਼ਾਦ ਆਲਮ ਅਤੇ ਹਨੀਫ਼ ਅਹਿਮਦ ਰੱਖਦੇ ਹਨ, ਪਰ ਇਸ ਤੋਂ ਜਿਆਦਾ ਨਹੀਂ। ਅੱਜ ਤੁਸੀਂ ਜਿਸ ਅਵਸਥਾ ਜਾਂ ਮਨੋਦਸ਼ਾ ਨਾਲ ਕਲਾਸ ਵਿੱਚ ਆਏ ਹੋ, ਮੈਂ ਸਮਝਦਾ ਹਾਂ, ਪਰ "No questions please"। ਪਰ ਤੁਹਾਡੀ ਖੁਸ਼ੀ ਦਾ ਖਿਆਲ ਰੱਖਦੇ ਹੋਏ ਮੈਂ ਦੱਸਣਾ ਚਾਹੁੰਗਾ ਕਿ ਜੇ ਕੋਈ ਵਿਦਿਆਰਥੀ ਸਿੱਖ ਮਤ ਪਰ ਖੋਜ਼ ਕਰਨ ਦਾ ਇੱਛੁਕ ਹੈ ਤਾਂ ਉਹ ਮੇਰੇ ਦਫ਼ਤਰ ਆ ਕੇ ਮੈਨੂੰ ਮਿਲੇ।

ਅਗਲੇ ਦਿਨ Scholar William Abbot, Prof. Ashby ਦੇ ਦਫ਼ਤਰ ਪਹੁੰਚੇ ਅਤੇ ਸਿੱਖ ਮੱਤ ਉੱਪਰ ਖੋਜ ਕਰਨ ਲਈ ਆਪਣੀਆਂ ਸੇਵਾਵਾਂ ਪੇਸ਼ ਕਰ ਦਿੱਤੀਆਂ। ਐਸ਼ਬਾਈ ਸਾਹਿਬ ਨੇ ਉਸ ਦੀ ਖੋਜ ਕਰਨ ਦੀ ਹਿੰਮਤ ਦੀ ਸ਼ਲਾਘਾ ਕੀਤੀ ਅਤੇ ਬੜੇ ਹੀ ਪ੍ਰਸੰਨ ਹੋਏ। ਉਨ੍ਹਾਂ Amsterdam ਵਿਸ਼ਵਵਿਦਿਆਲੇ ਦੇ ਉੱਚ ਅਧਿਕਾਰੀ ਜੋ ਪ੍ਰੋ. ਐਸ਼ਬਾਈ ਦੇ ਜਾਣ ਪਹਿਚਾਣ ਦੇ ਸਨ, ਉਸ ਨੂੰ ਸੰਬੋਧਿਤ ਇੱਕ letter of reference, William Abbot ਨੂੰ ਇੱਕ ਸੀਲਬੰਦ ਲਿਫ਼ਾਫੇ ਵਿੱਚ ਦੇ ਦਿੱਤਾ।

ਅਗਲੇ ਦਿਨ ਦੀ ਇੱਕਤਰਤਾ ਵਿੱਚ, Prof. Ashby ਆਪਣੀ ਕਲਾਸ ਨੂੰ ਇਸ ਤਰ੍ਹਾਂ ਮੁਖਾਤਿਬ ਸਨ। "Princiton University ਸੰਨ 1746 ਵਿੱਚ ਹੋਂਦ ਵਿੱਚ ਆਈ ਸੀ। ਇਥੇ ਪੜਾਉਣ ਲਈ ਸਭ ਵਿਸ਼ੇ 1750 ਈਸਵੀ ਵਿੱਚ ਨੀਯਤ ਕੀਤੇ ਗਏ ਸਨ, ਹੁਣ ਵੀ ਪੜ੍ਹਾਏ ਜਾ ਰਹੇ ਹਨ। Sikhism, ਸੰਨ 1699 ਈਸਵੀ ਵਿੱਚ ਹੋਂਦ ਵਿੱਚ ਆਇਆ ਹੈ। ਉਸ ਵਕਤ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸਾ ਸਾਜਿਆ ਸੀ। ਫਿਰ ਆਪ ਨੇ (ਭਾਵ ਗੁਰੂ ਸਾਹਿਬਾਨ) ਬੰਦਾ ਸਿੰਘ ਬਹਾਦਰ ਵਰਗੀ ਸ਼ਖਸ਼ੀਅਤ ਨੂੰ 1708-09 ਵਿੱਚ ਲੱਭ-ਭਾਲ ਕੇ, ਹਿੰਦੁਸਤਾਨ ਦੇ ਦੱਖਣੀ ਇਲਾਕੇ ਤੋਂ ਪੰਜਾਬ ਭੇਜਿਆ ਜਿਥੇ ਇਸ ਸਿੱਖ ਸ਼ਾਲਾਰ ਨੇ ਆਪਣੀ ਦਲੇਰੀ ਨਾਲ ਮੁਗਲਾਂ ਤੋਂ ਅੱਧਾ ਪੰਜਾਬ, ਜੰਗ ਲੜ੍ਹ ਕੇ ਖੋ ਲਿਆ, ਪਰ ਜਲਦੀ ਹੀ ਇਹ ਜਰਨੈਲ ਆਪਣੇ ਹੀ ਲੈਫਟਨਾਂ ਦੀ ਗ਼ਦਾਰੀ ਦਾ ਸ਼ਿਕਾਰ ਹੋ ਗਿਆ। ਪਾਠਕ ਵੇਖਣ ਸਫ਼ਾ 180, ਐਮ.ਐਸ. ਚਾਂਦਲਾ ਦੀ ਕਿਤਾਬ "ਬੰਦਾ ਬਹਾਦਰ ਆਪਣੇ ਹੀ ਨਾਇਕਾਂ ਦੀ ਗਦ਼ਾਰੀ ਦਾ ਸ਼ਿਕਾਰ ਹੋਇਆ" ਸੰਨ 1708 ਤੋਂ ਸੰਨ 1716 ਈਸਵੀ, ਇਨ੍ਹਾਂ ਅੱਠ ਸਾਲਾਂ ਵਿੱਚ ਪੰਜਾਬ ਵਿੱਚ ਸਿੱਖਾਂ ਦਾ ਆਪਣਾ ਰਾਜ ਕਾਇਮ ਹੋ ਗਿਆ ਸੀ। ਇਸ ਵਿਸ਼ੇ ਉਪਰ ਅਤੇ ਸਿੱਖ ਧਰਮ ਬਾਰੇ ਅੱਜ ਯੂਰਪ ਅਤੇ ਅਮਰੀਕਾ ਦੀਆਂ ਯੂਨੀਵਰਸਿਟੀਆਂ ਖੋਜ ਕਰ ਰਹੀਆਂ ਹਨ। " ਉਹ ਬੋਲਦੇ ਗਏ। "ਹੋਰ ਦੋ ਮਹੀਨਿਆਂ ਤੱਕ ਤੁਸੀਂ ਵਿਦਿਆਰਥੀਆਂ ਨੇ ਇਥੋਂ ਚਲੇ ਜਾਣਾ ਹੈ। ਮੈਂ ਚਾਹੁੰਗਾ ਕਿ ਤੁਸੀਂ ਵਿਦਿਆਰਥੀ ਵੀ ਸਿੱਖ ਧਰਮ ਬਾਰੇ ਜਾਣਕਾਰੀ ਹਾਸਲ ਕਰੋ। ਅੱਜ ਆਖਰੀ ਦਿਨ ਹੈ। ਕਲ੍ਹ ਐਤਵਾਰ ਨੂੰ ਛੁੱਟੀ ਵਾਲੇ ਦਿਨ ਤੁਸੀਂ ਸਾਰੇ ਮੇਰੇ ਘਰ ਤੇ ਚਾਹ ਪਾਰਟੀ ਲਈ ਪਹੁੰਚਣਾ ਹੈ। ਤੁਸੀਂ ਆਉਗੇ ਤਾਂ ਮੈਨੂੰ ਬਹੁਤ ਖੁਸ਼ੀ ਹੋਵੇਗੀ। "

Mr. William ਨੂੰ ਜਿਵੇਂ ਜ਼ਿੰਦਗੀ ਦਾ ਕੋਈ ਮਕਸਦ ਮਿਲ ਗਿਆ ਹੋਵੇ ਉਹ ਹਰ ਵਕਤ ਇਸ ਨਵੇਂ (ਸਿੱਖ ਧਰਮ) ਬਾਰੇ ਸੋਚਦੇ ਰਹਿੰਦੇ ਸਨ। ਜੱਦ ਤੱਕ ਉਹ Princiton ਵਿਸ਼ਵਵਿਦਿਆਲੇ ਵਿੱਚ ਰਹੇ, ਉਹ Sikhism ਬਾਰੇ ਹੀ ਗੁਫਤਗੂ ਕਰਦੇ ਰਹੇ।

ਸੰਨ 1919 ਵਿੱਚ ਨੀਦਰਲੈਂਡ ਦੇ Amsterdam ਉੱਚ ਮਹਾਂਵਿਦਿਆਲੇ ਵਿੱਚ ਆਪ ਲੈਕਚਰਾਰ ਲੱਗ ਗਏ ਅਤੇ ਬਾਅਦ ਵਿੱਚ ਉਹਨਾਂ ਨੂੰ ਯੂਨੀਵਰਸਿਟੀ ਵੱਲੋਂ ਨਿਊਜੀਲੈਂਡ ਵਿੱਚ Eastern Institute ਵਿੱਚ ਪ੍ਰੋਫੈਸਰ ਨਿਯੁਕਤ ਕੀਤਾ ਗਿਆ ਜਿਥੇ ਆਪ ਵਿਦਿਆਰਥੀਆਂ ਨੂੰ Anthropology ਪੜਾਉਂਦੇ ਰਹੇ। Edmund Hillary (ਐਵਰੇਸਟ ਵਿਜੇਤਾ) ਉਸੇ ਕਾਲਜ ਵਿੱਚ ਆਪ ਦੇ ਸ਼ਾਗਿਰਦ ਰਹੇ ਸਨ। (ਇਥੇ ਪਾਠਕਾਂ ਨੂੰ ਇਸ ਜਾਣਕਾਰੀ ਮਿਲਣ ਦੀ ਖੁਸ਼ੀ ਹੋਵੇਗੀ ਕਿ ਸੰਨ 1938 ਵਿੱਚ, Edward Hillary ਦੂਜੀ ਆਲਮੀ ਜੰਗ ਦੌਰਾਨ Newzealand Royal Air Force ਵਿੱਚ ਭਰਤੀ ਹੋ ਕੇ, ਜਰਮਨ ਫੌਜਾਂ ਦੇ ਖਿਲਾਫ਼ ਲੜਦੇ ਰਹੇ ਸਨ। Hillary ਪ੍ਰੋਫੈਸਰ Abbot ਦੇ ਚਹੇਤੇ ਵਿਦਿਆਰਥੀ ਸਨ)।

ਦੂਜੀ ਆਲਮੀ ਜੰਗ ਅਜੇ ਖਤਮ ਨਹੀਂ ਸੀ ਹੋਈ ਕਿ Prof. Abbot ਵਾਪਸ ਐਮਸਟਰਡਮ ਯੂਨੀਵਰਸਿਟੀ ਬੁਲਾ ਲਏ ਗਏ ਜਿਥੇ ਉਨ੍ਹਾਂ ਤੋਂ ਭਾਰਤ ਜਾਣ ਲਈ ਪੁੱਛਿਆ ਗਿਆ ਜਿਸ ਲਈ ਉਨ੍ਹਾਂ ਆਪਣੀ ਰਜ਼ਾਮੰਦੀ ਦਿੱਤੀ ਫਿਰ ਇਨ੍ਹਾਂ ਦੀਆਂ ਸੇਵਾਵਾਂ ਲੈਣ ਦਾ ਫੈਸਲਾ ਕੀਤਾ ਗਿਆ ਭਾਵ ਯੂਨੀਵਰਸਿਟੀ ਨੇ Research ਕਰਾਉਣ ਲਈ Elphinston

College ਬੰਬਈ ਭੇਜਣ ਲਈ ਮਤਾ ਪਾਸ ਕਰ ਦਿੱਤਾ।

ਵਿਦਵਾਨ ਪਾਠਕਾਂ ਨੂੰ, ਮੈਂ ਹੁਣ ਯਾਦ ਦਵਾਉਣਾ ਚਾਹੁੰਦਾ ਹਾਂ ਕਿ ਭਾਵੇਂ Prof. Abbot, Mrs. Ella ਨੂੰ ਕਹਿ ਗਏ ਸੀ ਕਿ ਉਹ ਵਾਪਸ ਜਲਦੀ ਆ ਕੇ ਮੰਗੀਆਂ ਕਿਤਾਬਾਂ ਨੂੰ ਪੜ੍ਹਨਾਂ ਚਾਹੁਣਗੇ ਪਰ ਉਹ ਦੂਜੇ ਦਿਨ ਨਾ ਆਏ ਬਲਿਕ ਕਲਕੱਤੇ ਤੋਂ 165 ਕਿਲੋਮੀਟਰ ਦੂਰ ਸਾਂਤੀ ਨਿਕੇਤਨ ਵ੍ਰਿਸ਼ਵ ਭਾਰਤੀ ਯੂਨੀਵਰਸਿਟੀ ਚਲੇ ਗਏ ਸਨ। ਵਿਸ਼ਵ ਭਾਰਤੀ ਯੂਨੀਵਰਸਿਟੀ ਸਰ ਰਬਿੰਦਰ ਨਾਥ ਟੈਗੋਰ (ਨੋਬੇਲ ਪੁਰਸਕਾਰ ਵਿਜੇਤਾ) ਦੀ ਭਾਰਤ ਨੂੰ ਮਹਾਨ ਦੇਣ ਸੀ। (ਮਸ਼ਹੂਰ ਐਕਟਰ ਬਲਰਾਜ ਸਾਹਨੀ ਇਸ ਯੂਨੀਵਰਸਿਟੀ ਵਿੱਚ ਅੰਗ੍ਰੇਜ਼ੀ ਦੀ ਪ੍ਰੋਫੈਸਰ ਸਨ। ਆਪ 08 ਸਾਲ ਇਥੇ ਪੜ੍ਹਾਉਂਦੇ ਰਹੇ ਸਨ।)

Prof. Abbot ਨੂੰ ਇੱਥੇ ਪਹੁੰਚ ਕੇ ਪਤਾ ਲੱਗਿਆ ਕਿ ਗੁਰੂਦੇਵ ਟੈਗੋਰ ਤਾਂ ਯੂਰਪ ਗਏ ਹੋਏ ਸਨ ਅਤੇ ਪ੍ਰੋ. ਬਲਰਾਜ ਸਾਹਨੀ ਵੀ ਪਿਛਲੇ ਸਾਲ ਤੋਂ ਭਾਵ ਸੰਨ 1938 ਤੋਂ ਮਹਾਤਮਾ ਗਾਂਧੀ ਜੀ ਪਾਸ ਕੰਮ ਕਰਨ ਲਈ ਚਲੇ ਗਏ ਸਨ। (ਰਬਿੰਦਰ ਨਾਥ ਟੈਗੋਰ ਅਤੇ ਮਹਾਤਮਾ ਗਾਂਧੀ ਭਾਰਤ ਛੱਡੋ ਅੰਦੋਲਨ ਦੇ ਨਾਇਕ ਸਨ)। Prof. Abbot ਨੂੰ ਯੂਨੀਵਰਸਿਟੀ ਦੇ ਮੈਨੇਜਰ Siamuel Krishan Bose ਨੇ ਯੂਨੀਵਰਸਿਟੀ ਦੇ ਮਹਿਮਾਨ ਘਰ ਵਿੱਚ ਠਹਿਰਾਇਆ ਸੀ। ਉਥੇ ਗੈਸਟ ਹਾਊਸ ਦੇ ਨੇੜੇ ਹੀ ਵਿਸ਼ਵ ਵਿਦਿਆਲੇ ਦਾ ਭਾਰੀ ਭਰਕਮ ਪੁਸਤਕਾਲਿਆ (Library) ਸੀ, ਜਿਥੇ Prof. Abbot ਆਪਣਾ ਬਹੁਤਾ ਸਮਾਂ ਸਿੱਖ ਧਰਮ ਬਾਰੇ ਪੜ੍ਹਨ ਵਿੱਚ ਗੁਜ਼ਾਰਦੇ ਸਨ। ਇਥੇ ਹੀ ਆਪ ਨੂੰ ਪ੍ਰੋਫੈਸਰ ਮੋਹਨ ਸਿੰਘ ਦੀ ਕਵਿਤਾ "ਸਿੱਖੀ" ਪੜ੍ਹਨ ਨੂੰ ਮਿਲੀ। ਉਥੇ ਠਹਿਰਾਉ ਦੌਰਾਨ 'ਬੋਸ ਜੀ' ਨਾਲ ਉਨ੍ਹਾਂ ਦੀ ਕਾਫੀ ਮਿੱਤਰਤਾ ਹੋ ਗਈ ਸੀ। ਉਸ ਨੇ ਹੀ, ਪ੍ਰੋਫੈਸਰ ਸਾਹਿਬ ਨੂੰ ਦੱਸ ਪਾਈ ਕਿ ਟੈਗੋਰ ਜੀ ਨੇ ਬਲਰਾਜ ਨੂੰ ਕਿਹਾ ਸੀ ਕਿ ਉਹ ਪੰਜਾਬੀ ਹਨ ਤਾਂ ਉਹ ਆਪਣੇ ਲੇਖ ਪੰਜਾਬੀ ਵਿੱਚ ਹੀ ਲਿਖਿਆ ਕਰਨ। ਸਾਹਨੀ ਸਾਹਿਬ ਪਹਿਲਾਂ ਅੰਗ੍ਰੇਜ਼ੀ ਅਤੇ ਹਿੰਦੀ ਵਿੱਚ ਲਿਖਦੇ ਸਨ, ਪਰ ਉਹ ਰਜਾਮੰਦ ਨਹੀਂ ਸੀ ਹੋ ਰਹੇ, ਤਦ ਉਦੋਂ ਬੜੇ ਕੜਵੇ ਸ਼ਬਦਾਂ ਵਿੱਚ ਟੈਗੋਰ ਜੀ ਨੇ ਮਿਸ਼ਾਲ ਦਿੱਤੀ ਜਿਸ ਨੂੰ ਸੁਣ ਕੇ ਬਲਰਾਜ ਹੈਰਾਨ ਹੋ ਗਏ। ਉਹ ਇਸ ਤਰ੍ਹਾਂ ਸੀ:-

"A prostitute, even after amassing all the wealth, cannot command respect, similarly when you spend your entire life writting in an alien language, neither your own people will respect you as one of them, nor will the people, in whose language, you have been writing will own you. Before trying to win over outsider you should first win over your own people."

(ਪਾਠਕ ਇਸ ਸੱਚਾਈ ਨੂੰ ਬਲਰਾਜ ਸਾਹਨੀ ਦੀਆਂ ਆਪਣੀਆਂ ਲਿਖਤਾਂ ਵਿੱਚ ਵੀ ਪੜ੍ਹ ਸਕਦੇ ਹਨ)। ਬੋਸ ਜੀ ਬੋਲਦੇ ਗਏ, "ਬਲਰਾਜ ਜੀ ਨੂੰ ਸੱਚਾਈ ਸਮਝ ਆ ਗਈ ਸੀ, ਪਰ ਆਪਣੀ ਸ਼ਾਖ ਮਿਟਾਉਣ ਲਈ, ਉਨ੍ਹਾਂ ਗੱਲਬਾਤ ਨੂੰ ਮੋੜਨ ਦੀ ਕੋਸ਼ਿਸ਼ ਕੀਤੀ।" ਉਨ੍ਹਾਂ ਦਿਨਾਂ ਵਿੱਚ ਗੁਰਦੇਵ ਦਾ ਲਿਖਿਆ ਰਾਸ਼ਟਰ ਗਾਇਨ "ਜਨ ਗਨ ਮਨ ਅਧਿਨਾਇਕ" ਭਾਰਤੀ ਲੋਕ ਜਿਆਦਾ ਗਾਉਂਦੇ ਸਨ। ਬਲਰਾਜ ਨੇ ਗੁਰਦੇਵ ਨੂੰ ਅੰਤਰ ਰਾਸ਼ਟਰੀ ਗਾਇਨ ਲਿਖਣ ਨੂੰ ਕਿਹਾ। "ਪਰ, ਉਹ ਤਾਂ ਗੁਰੂ ਨਾਨਕ ਲਿਖ ਗਏ ਹਨ", ਗੁਰਦੇਵ ਨੇ ਜਵਾਬ ਦਿੱਤਾ। ਉਨ੍ਹਾਂ ਬਲਰਾਜ ਨੂੰ ਕਿਹਾ ਕਿ ਬਾਬਾ ਨਾਨਕ ਨੇ ਇਹ ਅੰਤਰ ਰਾਸ਼ਟਰੀ ਗੀਤ ਉਸ ਦੀ ਆਪਣੀ ਮਾਂ ਬੋਲੀ ਵਿੱਚ ਹੀ ਲਿਖਿਆ ਹੈ। ਬੋਸ ਜੀ ਨੇ ਉਸ ਅੰਤਰ ਰਾਸ਼ਟਰੀ ਗਾਇਨ ਨੂੰ ਰੋਮਨ ਅੰਗ੍ਰੇਜ਼ੀ ਭਾਸ਼ਾ ਵਿੱਚ ਲਿਖ ਕੇ Prof. William Bose ਨੂੰ ਪੇਸ਼ ਕੀਤਾ ਜੋ ਕਿ ਇਸ ਤਰ੍ਹਾਂ ਸੀ:-

**Gagan mein Thaal Rav Chandh Deepak Bane,**
**Thaarikaa Mandal Janak Mothi**
**Dhoop Mala-Aanlo Pavan Chavaro Kare,**
**Sagal Banaraye Fulanth Jothi**

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ,**
**ਤਾਰਿਕਾ ਮੰਡਲ ਜਨਕ ਮੋਤੀ॥**
**ਧੂਪੁ ਮਲਆਨਲੋ ਪਵਣੁ ਚਵਰੋ ਕਰੇ,**
**ਸਗਲ ਬਨਰਾਇ ਫੂਲੰਤ ਜੋਤੀ॥੧॥**

ਟੈਗੋਰ ਜੀ ਜਦੋਂ ਸਮਝਾ ਰਹੇ ਸਨ ਤਾਂ ਉਸ ਸਮੇਂ ਬਲਰਾਜ ਜੀ ਸਿਰਫ 17 ਸਾਲਾਂ ਦੇ ਸਨ। ਉਨ੍ਹਾਂ ਐਮ.ਏ. (ਅੰਗ੍ਰੇਜ਼ੀ) ਅਤੇ ਬੀ.ਏ. (ਹਿੰਦੀ) ਲਾਹੌਰ ਵਿੱਚੋਂ ਪਾਸ ਕਰਨ ਮਗਰੋਂ ਸੰਨ 1930 ਵਿੱਚ ਵਿਸ਼ਵ ਵਿਦਿਆਲਾ, ਸ਼ਾਂਤੀ ਨਿਕੇਤਨ ਆ ਗਏ ਸਨ।

ਪਹਿਲੇ ਸਮਿਆਂ ਵਿੱਚ ਪੰਜਾਬੀ ਭਾਸ਼ਾ ਸਕੂਲਾਂ ਵਿੱਚ ਨਹੀਂ ਸੀ ਪੜ੍ਹਾਈ ਜਾਂਦੀ।

Administrator ਅਤੇ ਮੈਨੇਜਰ ਬੋਸ, ਜੋ Asthma ਦੇ ਮਰੀਜ਼ ਸਨ, ਉਹ ਟੈਗੋਰ ਸਾਹਿਬ ਦੀ ਗੈਰ ਮੌਜੂਦਗੀ ਵਿੱਚ ਸੈਲਾਨੀਆਂ ਅਤੇ ਦਰਸ਼ਕਾਂ ਦਾ ਖਿਆਲ ਰੱਖਦੇ ਸਨ। Prof. William ਨੂੰ ਬੋਸ ਸਾਹਿਬ ਨੇ ਦੱਸਿਆ ਕਿ ਗੁਰੂਦੇਵ ਟੈਗੋਰ ਬੰਦਾ ਬਹਾਦਰ ਦੀ ਮਹਾਨ ਸ਼ਹਾਦਤ ਤੋਂ ਇਨੇ ਪ੍ਰਭਾਵਿਤ ਹੋਏ ਕਿ ਉਨ੍ਹਾਂ ਨੇ ਬੰਗਲਾ ਭਾਸ਼ਾ ਵਿੱਚ "ਬੰਦੀ ਵੀਰ" (Captive Hero) ਕਵਿਤਾ ਲਿਖੀ। ਜੋ ਅੰਗ੍ਰੇਜੀ ਅਤੇ ਬੰਗਲਾ ਭਾਸ਼ਾਈ ਸਕੂਲਾਂ ਵਿੱਚ ਹੁਣ ਸਿਲੇਬਸ ਦਾ ਹਿੱਸਾ ਬਣ ਚੁੱਕੀ ਹੈ। "For Tagore, Banda was a Hero (Lion in shackles)" ਪਤਾ ਨਹੀਂ ਪੰਜਾਬ ਦੇ ਲੋਕਾਂ ਨੇ ਉਸ ਬੈਰਾਗੀ ਨੂੰ ਮਾਨਤਾ ਦਿੱਤੀ ਹੈ ਜਾਂ ਨਹੀਂ?

ਮੈਨੇਜਰ Siamuel Krishan Bose ਨੇ ਸੰਨ 1901 ਵਿੱਚ ਲਿਖੀ ਕਿਤਾਬ "ਸਾਹਿਬੇ ਕਮਾਲ" ਗੁਰੂ ਗੋਬਿੰਦ ਸਿੰਘ ਜੋ ਉਰਦੂ ਵਿੱਚ ਲਿਖੀ ਗਈ ਹੈ, ਉਹ Prof. William Abott ਨੂੰ ਵਿਖਾਈ। "ਅੱਜ 38 ਸਾਲ ਬਾਅਦ ਵੀ ਇਸ ਕਿਤਾਬ ਦਾ ਪੰਜਾਬੀ ਤਰਜ਼ਮਾ ਨਹੀਂ ਹੋ ਸਕਿਆ ਕਿਉਂਕਿ ਪੰਜਾਬ ਦੇ ਲੋਕਾਂ ਪਾਸ ਉਨ੍ਹਾਂ ਦਾ ਆਪਣਾ ਪ੍ਰਚਾਰ ਦਾ ਸੋਮਾ ਨਹੀਂ ਹੈ। ਸਕੂਲਾਂ ਵਿੱਚ ਪੰਜਾਬੀ ਨਹੀਂ ਪੜ੍ਹਾਈ ਜਾਂਦੀ। ਬੰਗਾਲ ਵਿੱਚ ਜਿਵੇਂ ਪੜ੍ਹਾਈ ਦਾ ਮਾਧਿਅਮ ਬੰਗਲਾ ਭਾਸ਼ਾ ਹੈ ਉਵੇਂ ਪੰਜਾਬ ਦੇ ਸ਼ਿਕਸ਼ਾਲਿਆਂ ਵਿੱਚ, ਉਰਦੂ ਜ਼ੁਬਾਨ ਵਿੱਚ ਸਭ ਕੁਝ ਪੜ੍ਹਾਇਆ ਜਾਂਦਾ ਹੈ। ਉੱਥੇ ਗੁਰਮੁੱਖੀ ਸ਼ੈਲੀ ਨੂੰ ਰਾਜਨੀਤਿਕ ਕਾਰਨਾਂ ਕਰਕੇ ਮਾਨਤਾ ਪ੍ਰਾਪਤ ਨਹੀਂ ਹੈ। ਉਹ ਅਜੇ ਬੋਲ ਰਹੇ ਸੀ ਕਿ ਉਨ੍ਹਾਂ ਨੂੰ ਅਸਥਮੇ ਕਾਰਨ ਤਕਲੀਫ਼ ਵੱਧ ਗਈ ਅਤੇ ਬਹੁਤੀ ਦੇਰ ਇਹ ਸੰਜੋਗੀ ਮੀਟਿੰਗ ਨਾ ਚੱਲ ਸਕੀ। ਅਗਲੇ ਦਿਨ Prof. Abbot ਵਾਪਸ ਕਲਕੱਤੇ ਆ ਗਏ ਤੇ ਫਿਰ ਮਿਸਿਜ਼ ਇਲਾ ਤੋਂ ਕੁਝ ਕਿਤਾਬਾਂ ਲੈ ਗਏ।

William Abbot ਸੰਨ 1939 ਈਸਵੀ ਵਿੱਚ ਅੰਮ੍ਰਿਤਸਰ ਆਏ। ਉਹ ਉਸ ਸਮੇਂ ਪ੍ਰੋ. ਮੋਹਨ ਸਿੰਘ ਨੂੰ ਮਿਲੇ ਜੋ ਖਾਲਸਾ ਕਾਲਜ ਵਿੱਚ ਫਾਰਸੀ ਦੇ ਪ੍ਰੋਫੈਸਰ ਸਨ। ਉਨ੍ਹਾਂ ਦਾ ਠਹਿਰਾਓ ਪ੍ਰੋ. ਮੋਹਨ ਸਿੰਘ ਨੇ ਖਾਲਸਾ ਕਾਲਜ ਦੇ ਮਹਿਮਾਨ ਖਾਨੇ ਵਿੱਚ ਕੀਤਾ ਸੀ। ਪ੍ਰੋ. ਮੋਹਨ ਸਿੰਘ ਨੂੰ ਆਪਣਾ ਗਾਈਡ ਬਣਾ ਉਨ੍ਹਾਂ ਨੂੰ ਸ਼ਹਿਰ "ਕਸੂਰ" ਲੈ ਜਾਣ ਦੀ ਖਾਹਿਸ਼ ਜ਼ਾਹਿਰ ਕੀਤੀ। Prof. William Abbot ਨੇ ਇਸਦਾ ਕਾਰਨ ਵੀ ਦੱਸਿਆ, ਜੋ ਇੱਥੇ ਅੰਕਤ ਹੈ-

"ਕਸੂਰ ਸ਼ਹਿਰ ਲਾਹੌਰ ਤੋਂ 50 ਕਿਲੋਮੀਟਰ ਦੀ ਦੂਰੀ ਪਰ ਹੈ ਅਤੇ ਇਹ ਪਹਿਲਾ ਐਸਾ ਸ਼ਹਿਰ ਹੈ ਜੋ ਮੁਸਲਮਾਨ ਬਾਦਸ਼ਾਹਾਂ ਤੋਂ ਸਿੱਖਾਂ ਨੇ ਕਈ ਸਦੀਆਂ ਤੋਂ ਬਾਅਦ ਯੁੱਧ ਵਿੱਚ ਜਿੱਤ ਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਸ਼ਾਮਲ ਕੀਤਾ ਗਿਆ ਸੀ। ਇਹ ਕਿੱਸਾ ਸੰਨ 28 ਫਰਵਰੀ 1816 ਦਾ ਹੈ ਅਤੇ ਇਸ ਨੂੰ ਜਿੱਤਣ ਵਾਲੇ ਜਰਨੈਲ ਹਰੀ ਸਿੰਘ ਨਲਵਾ ਸਨ, ਜਿਸ ਦੀ ਉਮਰ ਉਸ ਸਮੇਂ 15 ਸਾਲਾਂ ਦੀ ਸੀ। ਇਥੇ ਕਸੂਰ ਦੇ ਇੱਕ ਨਵਾਬ ਬਜੀਦ ਖਾਨ ਤੇ ਉਸ ਦੇ ਭਤੀਜੇ ਸਮਸੋਦੀਨ ਖਾਨ ਜੋ ਬੰਦਾ ਬਹਾਦਰ ਦੇ ਹੱਥੋਂ ਸੰਨ 1713 ਵਿੱਚ ਮਾਰੇ ਗਏ ਸੀ, ਉਨ੍ਹਾਂ ਦੀ ਕਬਰ ਅੱਜ ਸੌ ਸਾਲ ਤੋਂ ਬਾਅਦ ਵੀ ਉਥੇ ਮੌਜੂਦ ਹੈ ਅਤੇ ਉਥੇ ਦੇ ਪਠਾਣ ਇਨ੍ਹਾਂ ਦੀ ਜਿਆਰਤ ਨੂੰ ਆਉਂਦੇ ਹੀ ਹਨ। ਮੈਂ ਇਨ੍ਹਾਂ ਕਬਰਾਂ ਨੂੰ ਵੇਖਣਾ ਚਾਹੁੰਦਾ ਹਾਂ। ਕਸੂਰ ਦੇ ਅੰਗਰੇਜ਼ ਏਜੰਟ ਨੂੰ ਮੇਰੇ ਆਉਣ ਬਾਰੇ ਇਤਲਾਹ ਹੋ ਚੁੱਕੀ ਹੈ। ਇਹ ਸਭ ਸੁਣ ਕੇ ਪ੍ਰੋ. ਮੋਹਨ ਸਿੰਘ ਨੇ Prof. William Abbot ਸਾਹਿਬ ਦਾ ਸਾਥ ਦੇਣ ਦੀ ਹਾਮੀ ਭਰ ਦਿੱਤੀ। ਕਸੂਰ ਵਿੱਚ 'ਸਿੱਖ' ਚੋਖੀ ਤਾਦਾਦ ਵਿੱਚ ਸਨ ਪਰ ਇਹ ਹਿੰਦੂ ਅਤੇ ਮੁਸਲਮਾਨ ਦੀ ਨਿਸਬਤ ਥੋੜੀ ਗਿਣਤੀ ਵਿੱਚ ਸਨ। ਸਿੱਖ ਕਿਉਂਕਿ ਜੇਤੂ ਕਲਾਸ ਦੇ ਹੋਣ ਕਰਕੇ ਸਭ ਪਰ ਹਾਵੀ ਸਨ। ਪ੍ਰੋ ਮੋਹਨ ਸਿੰਘ ਤੇ ਪ੍ਰੋਫੈਸਰ ਐਬਟ ਉਨ੍ਹਾਂ ਕਬਰਾਂ ਨੂੰ ਵੇਖਣ ਗਏ ਜਿਸ ਦਾ ਜ਼ਿਕਰ ਅਸੀਂ ਉੱਪਰ ਕਰ ਚੁੱਕੇ ਹਾਂ। ਜ਼ੁਮਾ ਦੀ ਨਿਮਾਜ਼ ਤੋਂ ਬਾਅਦ ਉਥੇ ਲੋਕਾਂ ਦਾ ਮੇਲਾ ਲੱਗ ਗਿਆ। ਉਨ੍ਹਾਂ ਸ਼ਾਹੀ ਸਮਾਧਾਂ ਬਾਰੇ ਇੱਕ ਫੱਟੀ ਉੱਪਰ ਲਿਖਿਆ ਸੀ - "ਇਹ ਸ਼ਾਹੀ ਸਮਾਧਾਂ ਸ਼ਹੀਦ ਬਜੀਦ ਖਾਨ, ਸਮਸਦੀਨ ਖਾਨ ਦੀਆਂ ਹਨ ਜੋ ਕਾਫ਼ਰ ਬੰਦਾ ਸਿੰਘ ਤੇ ਵਿਨੋਦ ਸਿੰਘ ਦੇ ਹੱਥੋਂ ਸ਼ਹੀਦ ਹੋਏ ਹਨ।" ਦੇਰ ਤੱਕ ਪ੍ਰੋ. ਮੋਹਨ ਸਿੰਘ ਆਪਣੇ ਮਹਿਮਾਨ ਪ੍ਰੋਫੈਸਰ ਨਾਲ ਉਥੇ ਖੜੇ ਰਹੇ। ਲੜਾਈ ਦੇ ਮੈਦਾਨ ਵਿੱਚ ਮਾਰੇ ਗਏ ਇਨ੍ਹਾਂ ਬਹਾਦਰਾਂ ਨੂੰ ਭਾਵੇਂ ਉਹ ਸਿੱਖ ਨਹੀਂ ਸਨ, ਇਨ੍ਹਾਂ ਆਪਣੀ ਸਰਧਾਂਜਲੀ ਪੇਸ਼ ਕੀਤੀ ਤੇ ਫਿਰ ਇਹ ਦੋਵੇਂ ਮਿੱਤਰ "ਕਸੂਰ" ਦੀ ਸੈਂਟਰਲ ਲਾਈਬ੍ਰੇਰੀ ਵਿੱਚ ਆਏ। John Robot ਜੋ ਕਸੂਰ ਦਾ ਡਿਪਟੀ ਕਮਿਸ਼ਨਰ ਸੀ ਉਹ ਵੀ ਸਣੇ ਅੰਗ੍ਰੇਜ਼ ਏਜੰਟ, ਇਨ੍ਹਾਂ ਨੂੰ, ਇੱਥੇ ਹੀ ਮਿਲਣ ਆਇਆ। ਕੁਝ ਦੇਰ ਗਪਸ਼ਪ ਹੋਈ ਫਿਰ ਪੁੱਛਣ ਪਰ John Robot ਨੇ Prof. William Abbot ਨੂੰ ਦੱਸਿਆ ਕਿ ਬੰਦਾ ਬਹਾਦਰ, ਹਰੀ ਸਿੰਘ ਨਲਵਾ ਆਦਿ ਜਰਨੈਲਾਂ ਦੀ ਉਥੇ ਕੋਈ ਯਾਦਗਾਰ ਨਹੀਂ ਬਣਾਈ

ਗਈ। ਅਲਬੱਤਾ ਕਈ ਮੁਸਲਮਾਨ ਹਾਕਮਾ ਦੇ ਸਮਾਰਕ ਬਣੇ ਹੋਏ ਹਨ। ਇਥੇ ਬਣੀ ਵੱਡੀ ਸਾਰੀ ਇੱਕ ਲਾਈਬ੍ਰੇਰੀ ਹੈ ਜੋ ਮਹਾਰਾਜਾ ਰਣਜੀਤ ਸਿੰਘ ਲਾਈਬ੍ਰੇਰੀ ਕਰਕੇ ਜਾਣੀ ਜਾਂਦੀ ਹੈ। ਜੇ ਤੁਸੀਂ ਚਾਹੋ ਤਾਂ ਵੇਖ ਸਕਦੇ ਹੋ।

ਡਿਪਟੀ ਕਮਿਸ਼ਨਰ ਦੇ ਜਾਣ ਤੋਂ ਬਾਅਦ ਪ੍ਰੋਫੈਸਰ ਐਬਾਟ ਨੇ ਪ੍ਰੋ. ਮੋਹਨ ਸਿੰਘ ਨੂੰ ਦੱਸਿਆ ਕਿ ਮੇਰੀ ਖੋਜ਼ ਅਨੁਸਾਰ ਪੂਰੇ ਪੰਜਾਬ ਵਿੱਚ ਇਨ੍ਹਾਂ ਦੋਵੇਂ ਸਿੱਖ ਜਰਨੈਲਾਂ (ਬਾਬਾ ਬੰਦਾ ਸਿੰਘ ਬਹਾਦਰ ਅਤੇ ਜਰਨੈਲ ਹਰੀ ਸਿੰਘ ਨਲਵਾ) ਦੀਆਂ ਯਾਦਗਾਰਾਂ ਨਹੀਂ ਬਣੀਆਂ ਹਨ ਅਤੇ ਨਾ ਹੀ ਕਿਸੇ ਸਕੂਲ ਕਾਲਜ ਜਾਂ ਹਸਪਤਾਲ ਨੂੰ ਇਨ੍ਹਾਂ ਦੇ ਨਾਮ ਨਾਲ ਜੋੜਿਆ ਗਿਆ ਹੈ। ਐਸਾ ਕਿਉਂ ਹੈ? ਆਉਣ ਵਾਲੀਆਂ ਪੀੜ੍ਹੀਆਂ ਨੂੰ ਆਪਣੇ ਬਜ਼ੁਰਗਾਂ ਬਾਰੇ ਜਾਣਕਾਰੀ ਚਾਹੀਦੀ ਏ ? ਇਹ ਸਭ ਸੁਣ ਕੇ ਪ੍ਰੋ. ਮੋਹਨ ਸਿੰਘ ਖਾਮੋਸ਼ ਰਹੇ। Prof. Abbot ਖਾਮੋਸ਼ੀ ਦਾ ਕਾਰਨ ਭਾਂਪ ਗਏ। Is it internal politics? ਉਨ੍ਹਾਂ ਪੁੱਛਿਆ।

ਉਨ੍ਹਾਂ ਮੁਸਕਰਾਉਂਦਿਆਂ ਕਿਹਾ ਕਿ ਸੰਨ 1936 ਵਿੱਚ ਤੁਹਾਡੀ ਲਿਖੀ ਪੁਸਤਕ "ਸਾਵੇ ਪੱਤਰ" ਮੈਂ (ਟੈਗੋਰ ਸਾਹਿਬ ਦੀ ਯੂਨੀਵਰਸਿਟੀ ਵਿੱਚ) ਪੜ੍ਹੀ ਹੈ। ਉਸ ਵਿਸ਼ਵ ਵਿਦਿਆਲੇ ਵਿੱਚ, ਮੈਂ ਇਸ ਕੰਮ ਲਈ ਇੱਕ ਸਿੱਖ ਵਿਦਿਆਰਥੀ ਗੁਰਦਾਸ ਸਿੰਘ ਦੀ ਮੱਦਦ ਲਈ ਸੀ ਕਿਉਂਕਿ ਤੁਹਾਡੀਆਂ ਕਵਿਤਾਵਾਂ ਜੋ ਗੁਰਮੁੱਖੀ ਵਿੱਚ ਹਨ ਅਤੇ ਮੈਂ ਅਜੇ ਇਹ ਲਿਪੀ ਸਿੱਖ ਨਹੀਂ ਸਕਿਆ ਹਾਂ।

ਪ੍ਰੋ. ਮੋਹਨ ਸਿੰਘ, ਆਪਣੀ ਲਿਖੀ ਕਵਿਤਾ ਬਾਰੇ ਸੁਣ ਕੇ ਬੜੇ ਪ੍ਰਸੰਨ ਹੋਏ। Prof. Abbot ਜੀ ਪਾਸ ਉਹ ਕਵਿਤਾ ਰੋਮਨ ਇੰਗਲਿਸ ਵਿੱਚ ਲਿਖੀ ਹੋਈ ਸੀ। ਉਨ੍ਹਾਂ ਉਸ ਕਵਿਤਾ ਨੂੰ ਆਪਣੀ ਡਾਇਰੀ ਵਿੱਚ ਪੜ੍ਹ ਕੇ ਸੁਣਾਉਣਾ ਸ਼ੁਰੂ ਕੀਤਾ:-

*ਉਹ ਕਿਹੜਾ ਬੂਟਾ ਹੈ ਹਰ ਥਾਂ ਜੋ ਪਲਦਾ ਹੈ*
*ਆਰੇ ਦੇ ਦੰਦਿਆਂ ਤੇ, ਰੰਬੀ ਦੀਆਂ ਧਾਰਾਂ ਤੇ*
*ਖੈਬਰ ਦੇ ਦਰਿਆ ਵਿੱਚ, ਸਰਸਾ ਦੀਆਂ ਲਹਿਰਾਂ ਤੇ*
*ਸਤਲੁਜ ਦੇ ਕੰਢੇ ਤੇ, ਲਖੀ ਦੇ ਜੰਗਲ ਵਿੱਚ*
*ਰੋਤਾਂ ਵਿੱਚ ਰਕੜਾਂ ਵਿੱਚ, ਬੰਜਰਾਂ ਵਿੱਚ ਝੱਖੜਾਂ ਵਿੱਚ*
*ਗੜ੍ਹਿਆਂ ਵਿੱਚ, ਮੀਹਾਂ ਵਿੱਚ, ਸਰਹਿੰਦ ਦੀਆਂ ਨੀਹਾਂ ਵਿੱਚ*
*ਜਿਥੇ ਵੀ ਲਾ ਦਈਏ, ਉਥੇ ਹੀ ਪਲਦਾ ਹੈ*
*ਜਿਤਨਾ ਇਹ ਛਾਂਗ ਦਈਏ, ਉਨ੍ਹਾਂ ਹੀ ਇਹ ਫਲਦਾ ਹੈ*

ਆਪਣੀ ਹੀ ਕਵਿਤਾ ਨੂੰ ਸੁਣ, ਸ਼ਾਇਰ ਮੋਹਨ ਸਿੰਘ ਦੇ ਵਲਵਲੇ ਜਾਗ ਉਠੇ। ਉਸ ਦੇ ਬੰਦ ਨੇਤਰਾਂ ਵਿੱਚੋਂ ਹੰਝੂਆਂ ਦੀ ਝੜੀ ਲੱਗ ਗਈ। ਉਸ ਨੂੰ ਇਸ ਹਾਲਤ ਵਿੱਚ ਵੇਖ ਕੇ ਪ੍ਰੋਫੈਸਰ ਸਾਹਿਬ ਨੂੰ ਇਵੇਂ ਲੱਗਿਆ ਜਿਵੇਂ ਉਸਦੀ ਖੋਜ ਪੂਰੀ ਹੋ ਗਈ ਹੋਵੇ।

ਉਨ੍ਹਾਂ ਆਪਣੀ ਖੋਜ ਦੀ ਸਾਰੀ ਦਾਸਤਾਨ ਖਾਲਸਾ ਕਾਲਜ ਬੰਬਈ ਦੇ ਪ੍ਰਿੰਸੀਪਲ ਕਸ਼ਮੀਰ ਸਿੰਘ ਨੂੰ ਸੁਣਾਈ। ਪਰ ਉਨ੍ਹਾਂ ਕੋਈ ਹੁੰਗਾਰਾ ਨਾ ਦਿੱਤਾ।

**"Research on Sikh Religion is must for our Civilization"**

ਉਸੀ ਸੰਨ 1939 ਈਸਵੀ ਵਿੱਚ, ਜਦੋਂ ਪ੍ਰੋ. ਐਬਾਟ ਵਾਪਸ ਨੀਦਰਲੈਂਡ ਗਏ ਤਾਂ ਦੂਸਰੀ ਆਲਮੀ ਜੰਗ ਛਿੜ ਪਈ। ਭਾਵੇਂ ਨੀਦਰਲੈਂਡ ਦੀ ਸਰਕਾਰ ਇਸ ਜੰਗ ਦੌਰਾਨ Neutral ਰਹਿਣ ਦਾ ਐਲਾਨ ਕਰ ਚੁੱਕੀ ਸੀ, ਪਰ ਫਿਰ ਵੀ ਜਰਮਨ ਦੇ ਅਡੋਲਫ ਹਿਟਲਰ (Adolf Hitler) ਨੇ ਇਥੇ ਵੀ ਹਮਲਾ ਕਰ ਦਿੱਤਾ ਅਤੇ ਜਲਦੀ ਹੀ ਨੀਦਰਲੈਂਡ, ਜਰਮਨਿਆਂ ਦੇ ਅਧੀਨ ਹੋ ਗਿਆ। ਇੱਕ ਅਨੁਮਾਨ ਅਨੁਸਾਰ ਨੀਦਰਲੈਂਡ ਵਿੱਚ ਵਸਦੇ ਯਹੂਦੀਆਂ ਵਿੱਚੋਂ 70% ਯਹੂਦੀ ਗੈਸ ਚੈਂਬਰ ਵਿੱਚ ਮਾਰ ਦਿੱਤੇ ਗਏ ਸਨ, ਜਿਨ੍ਹਾਂ ਵਿੱਚ ਸਾਡੇ ਲੇਖ ਦੇ ਨਾਇਕ "William Abbot" ਵੀ ਸ਼ਹੀਦ ਹੋ ਗਏ। (ਲੇਖਕ ਨੂੰ ਇਸ ਮੌਤ ਦਾ ਬਹੁਤ ਅਫਸੋਸ ਹੈ) ਉਨ੍ਹਾਂ ਦੀ ਖੋਜ ਸਿੱਖ ਕੌਮ ਲਈ ਬੜੀ ਸ਼ਰਧਾ ਭਰੀ ਦਾਸਤਾਨ ਹੈ, ਜਿਸ ਨੂੰ ਉਹ ਪ੍ਰਿੰਸੀਪਲ ਕਸ਼ਮੀਰਾ ਸਿੰਘ ਨੂੰ ਦੇ ਗਏ ਸੀ, ਅਤੇ ਉਨ੍ਹਾਂ ਇਸ ਨੂੰ ਸਾਂਭ ਕੇ ਕਾਲਜ ਦੀ ਲਾਇਬ੍ਰੇਰੀ ਭੇਜ ਦਿੱਤਾ। ਇਸ ਅਧੂਰੀ ਖੋਜ ਦੀ ਰਿਪੋਰਟ ਖਾਲਸਾ ਕਾਲਜ ਦੀ ਲਾਇਬ੍ਰੇਰੀ ਵਿੱਚ ਸਾਂਭੀ ਰਹੀ, ਜਿਸ ਨੂੰ ਕਈ ਛਾਤਰਾਂ ਨੇ ਪੜ੍ਹਿਆ। ਲੇਖਕ ਨੇ ਵੀ ਇਸ ਰਿਪੋਰਟ ਨੂੰ ਸੰਨ 1952 ਵਿੱਚ ਲਾਇਬ੍ਰੇਰੀਅਨ ਐਮ.ਐਸ. ਸਪਰੂ ਦੀ ਇਜ਼ਾਜ਼ਤ ਲੈ ਕੇ, ਇਸਨੂੰ ਪੜ੍ਹਿਆ ਸੀ। ਇਹ ਰਿਪੋਰਟ ਇਸ ਕਾਲਜ ਦੀ ਰੈਫਰੈਂਸ ਬੁੱਕ ਸੈਕਸ਼ਨ ਦੀ ਸ਼ੋਭਾ ਬਣੀ ਰਹੀ ਅਤੇ ਇੱਕ ਹੋਰ ਕਾਪੀ, Prof. Ashby ਦੇ ਦਫ਼ਤਰ ਵਿੱਚ ਕਿਸੇ ਹੋਰ ਸਕਾਲਰ ਦਾ ਇੰਤਜ਼ਾਰ ਕਰ ਰਹੀ ਹੈ

—0—

# ਗਾਥਾ ਸ੍ਰੀ ਚਮਕੌਰ ਸਾਹਿਬ
# ਸ਼ਹੀਦ ਪਿਆਰੇ ਭਾਈ ਹਿੰਮਤ ਸਿੰਘ ਜੀ

*ਡਾ. ਗੁਰਬਚਨ ਸਿੰਘ ਮਾਵੀ*
*9878149511*

ਭਾਈ ਹਿੰਮਤ ਸਿੰਘ ਜੀ 30 ਮਾਰਚ ਸਨ 1699 ਵਿਸਾਖੀ ਵਾਲੇ ਦਿਨ ਸੀਸ ਭੇਟ ਕਰਨ ਵਾਲੇ ਪੰਜਵੇਂ ਪਿਆਰੇ ਸਿੰਘ ਸਨ। ਪਿਆਰਿਆਂ ਵਿੱਚ ਤੀਜੇ ਅਸਥਾਨ ਤੇ ਲਿਆ ਜਾਂਦਾ ਹੈ। ਇਸ ਦਾ ਆਧਾਰ ਹੋ ਸਕਦਾ ਹੈ ਕਿ "ਧੌਲੁ ਧਰਮੁ ਦਇਆ ਕਾ ਪੂਤੁ" ਭਾਵ ਪਹਿਲੇ ਦਇਆ ਰਾਮ ਜੀ ਦੇ ਰੂਪ ਵਿੱਚ ਦਇਆ ਆਈ ਫਿਰ ਧਰਮ ਦਾਸ ਨੇ ਧਰਮ ਪ੍ਰਗਟਾਇਆ। ਧਰਮੀ ਬਣ ਕੇ ਹਿੰਮਤ ਆਈ (ਭਾਈ ਹਿੰਮਤ ਰਾਇ) ਤੇ ਨਾਮ ਸਿਮਰਨ ਦ੍ਰਿੜ੍ਹਤਾ (ਭਾਈ ਮੋਹਕਮ ਰਾਇ) ਤੋਂ ਬਾਅਦ ਸਾਹਿਬੀ (ਭਾਈ ਸਾਹਿਬ ਚੰਦ) ਮਿਲੀ ਭਾਵ ਪ੍ਰਮਾਤਮਾ ਨਾਲ ਇੱਕ ਮਿੱਕ ਹੋ ਗਏ।

ਭਾਈ ਹਿੰਮਤ ਸਿੰਘ ਜੀ ਦੇ ਜਨਮ ਅਸਥਾਨ ਤੇ ਮਾਤਾ ਪਿਤਾ ਦੇ ਨਾਵਾਂ ਬਾਰੇ ਕਾਫੀ ਵਖਰੇਵਾਂ ਹੈ। ਭਾਈ ਮੰਗਲ ਸਿੰਘ ਦੀ ਰਚਨਾ, 'ਜੀਵਨ ਚਰਿਤ੍ਰ ਬਾਬਾ ਬੁੱਢਾ ਜੀ (ਸੰਨ 1916) ਅਨੁਸਾਰ ਭਾਈ ਹਿੰਮਤ ਸਿੰਘ ਜੀ ਦਾ ਜਨਮ ਜਗੰਨਾਥਪੁਰੀ ਦੇ ਵਾਸੀ ਗੁਲਜਾਰੀ ਝੀਵਰ ਦੇ ਘਰ ਮਾਤਾ ਧੰਨੋ ਜੀ ਦੀ ਕੁੱਖ ਤੋਂ ਸੰਨ 1661 ਵਿੱਚ ਹੋਇਆ।

ਗਿਆਨੀ ਠਾਕੁਰ ਸਿੰਘ ਜੀ ਆਪਣੀ ਪੁਸਤਕ 'ਗੁਰਦੁਆਰੇ ਦਰਸ਼ਨ' (ਸੰਨ 1923) ਵਿੱਚ ਲਿਖਦੇ ਹਨ ਕਿ ਭਾਈ ਹਿੰਮਤ ਸਿੰਘ ਜੀ ਦਾ ਜਨਮ ਜੋਤੀ ਰਾਮ ਝੀਊਰ ਦੇ ਘਰ ਮਾਤਾ ਰਾਮੋਂ ਦੀ ਕੁੱਖੋਂ ਸੰਨ 1661 ਨੂੰ ਪਿੰਡ ਸੰਗਤਪੁਰਾ ਰਿਆਸਤ ਪਟਿਆਲਾ ਵਿੱਚ ਹੋਇਆ। ਪਰ ਭਾਈ ਰਾਏ ਜੀ ਦੇ ਸਮੇਂ ਪਟਿਆਲਾ ਨਾਮ ਦਾ ਸ਼ਹਿਰ ਜਾਂ ਰਿਆਸਤ ਹੋਂਦ ਵਿੱਚ ਨਹੀਂ ਆਈ ਸੀ।

ਭਾਈ ਬੇਅੰਤ ਸਿੰਘ ਕਰਤਾ ਪੁਸਤਕ, "ਰਾਜ ਕਰੈਂਗੇ" ਵਾਰਤਕ ਜੀਵਨ ਭਾਈ ਹਿੰਮਤ ਸਿੰਘ ਸੰਨ 2012 ਵਿੱਚ ਦਾਦਾ ਭਾਈ ਛੱਜੂ ਰਾਮ, ਪਿਤਾ ਭਾਈ ਗੁਲਜਾਰ ਦੇਓ ਤੇ ਮਾਤਾ ਲਾਲ ਕੌਰ ਵਾਸੀ ਜਗੰਨਾਥ ਪੁਰੀ ਲਿਖਦੇ ਹਨ। ਜਨਮ ਦੀ ਮਿਤੀ 17 ਮਈ 1664 ਅੰਕਿਤ ਕੀਤੀ ਗਈ ਹੈ। ਉਨ੍ਹਾਂ ਅਨੁਸਾਰ ਭਾਈ ਛੱਜੂ ਰਾਮ ਜੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਸਿੱਖ ਸਨ। ਗੁਰੂ ਜੀ ਨੇ ਉਨ੍ਹਾਂ ਦੇ ਸਿਰ ਤੇ ਹੱਥ ਰੱਖ ਕੇ ਸ੍ਰੀ ਪੰਜੋਖਰਾ ਸਾਹਿਬ ( ਅੰਬਾਲਾ) ਦੇ ਅਸਥਾਨ ਤੇ ਗੀਤਾ ਦੇ ਅਰਥ ਕਰਾਏ ਅਤੇ ਪੰਡਿਤ ਲਾਲ ਚੰਦ ਦਾ ਹੰਕਾਰ ਤੋੜਿਆ ਸੀ। ਇਹ ਵੀ ਲਿਖਦੇ ਹਨ ਕਿ ਇਸ ਘਟਨਾ ਤੋਂ ਬਾਅਦ ਗੁਰੂ ਜੀ ਨੇ ਭਾਈ ਛੱਜੂ ਰਾਮ ਜੀ ਨੂੰ ਉਨ੍ਹਾਂ ਦੇ ਇਲਾਕੇ ਜਗੰਨਾਥ ਪੁਰੀ ਵਿੱਚ ਗੁਰਸਿੱਖੀ ਦਾ ਪ੍ਰਚਾਰ ਕਰਨ ਲਈ ਭੇਜਿਆ। ਸੰਨ 1674 ਵਿੱਚ ਜਦੋਂ ਗੁਰੂ ਤੇਗ ਬਹਾਦਰ ਜੀ ਸ਼ਹੀਦ ਹੋਏ ਤਾਂ ਭਾਈ ਗੁਲਜ਼ਾਰ ਦੇਓ ਤੇ ਭਾਈ ਮਾਲ ਦੇਓ। (ਕ੍ਰਮਵਾਰ ਭਾਈ ਹਿੰਮਤ ਸਿੰਘ ਦੇ ਪਿਤਾ ਤੇ ਚਾਚਾ ਜੀ) ਦਿੱਲੀ ਵਿੱਚ ਸਨ। ਇਨ੍ਹਾਂ ਨੇ ਗੁਰੂ ਤੇਗ ਬਹਾਦਰ ਜੀ ਦੇ ਪਵਿੱਤਰ ਸਰੀਰ ਨੂੰ ਚਾਂਦਨੀ ਚੌਂਕ ਤੋਂ ਰਕਾਬ ਗੰਜ ਦਿੱਲੀ ਲੈ ਜਾ ਕੇ ਸਸਕਾਰ ਕਰਨ ਦੀ ਸੇਵਾ ਵਿੱਚ ਹਿੱਸਾ ਪਾਇਆ। ਗੁਰੂ ਜੀ ਦੀ ਸ਼ਹੀਦੀ ਤੋਂ ਬਾਅਦ ਸਿੱਖ ਸੰਗਤਾਂ ਵਿੱਚ ਬਹੁਤ ਰੋਹ ਤੇ ਗੁੱਸਾ ਸੀ। ਭਾਈ ਮਾਲ ਦੇਓ ਵੀ ਮੌਕਾ ਭਾਲਦੇ ਸਨ ਕਿ ਕਿਵੇਂ ਔਰੰਗਜ਼ੇਬ ਤੋਂ ਬਦਲਾ ਲਿਆ ਜਾਵੇ। ਸ਼ਹੀਦੀ ਤੋਂ ਤਿੰਨ ਚਾਰ ਮਹੀਨੇ ਬਾਅਦ ਇੱਕ ਦਿਨ ਜਦੋਂ ਔਰੰਗਜ਼ੇਬ ਜਾਮਾ ਮਸਜਿਦ ਦਿੱਲੀ ਦੀਆਂ ਪੌੜੀਆਂ ਉੱਤਰ ਰਿਹਾ ਸੀ ਭਾਈ ਮਾਲ ਦੇਓ ਨੇ ਇੱਕ ਸੰਤਰੀ ਤੋਂ ਕਿਰਪਾਨ ਖੋਹ ਕੇ ਔਰੰਗੇ ਤੇ ਵਾਰ ਕਰਨਾ ਚਾਹਿਆ। ਪਰ ਪਹਿਰੇਦਾਰਾਂ

ਨੇ ਆਪ ਨੂੰ ਜ਼ਖਮੀ ਹਾਲਤ ਵਿੱਚ ਗ੍ਰਿਫਤਾਰ ਕਰ ਲਿਆ। ਉਨ੍ਹਾਂ ਨੂੰ ਬਹੁਤ ਤਸੀਹੇ ਦਿੱਤੇ ਗਏ ਤੇ ਅਖੀਰ ਨੂੰ ਕਿਲ੍ਹਾ ਰਣਥੰਭੋਰ (ਰਾਜਸਥਾਨ) ਵਿੱਚ ਫਰਵਰੀ 1676 ਨੂੰ ਸ਼ਹੀਦ ਹੋ ਗਏ, ਇਸ ਪਰਿਵਾਰ ਦੀ ਇਹ ਮਹਾਨ ਕੁਰਬਾਨੀ ਸੀ।

ਪਿੰਡ ਸੰਗਤਪੁਰਾ ਜ਼ਿਲ੍ਹਾ ਸੰਗਰੂਰ ਤਹਿਸੀਲ ਤੇ ਬਲਾਕ ਲਹਿਰਾਗਾਗਾ ਦੀ ਸੰਗਤ ਦਾ ਮੰਨਣਾ ਹੈ ਕਿ ਭਾਈ ਹਿੰਮਤ ਸਿੰਘ ਜੀ ਉਨ੍ਹਾਂ ਦੇ ਪਿੰਡ ਦੇ ਜੰਮਪਲ ਸਨ। ਇਹ ਹਵਾਲਾ ਗਿਆਨੀ ਠਾਕੁਰ ਸਿੰਘ ਜੀ ਅਨੁਸਾਰ ਹੀ ਹੈ। ਸੀਨਾ ਬਸੀਨਾ ਚਲੀ ਆਉਂਦੀ ਵਾਰਤਾ ਜੋ ਕਿ ਸ. ਗੁਰਮੇਲ ਸਿੰਘ ਸੰਗਤਪੁਰਾ ਨੇ ਬਿਆਨ ਕੀਤੀ ਅਨੁਸਾਰ ਪਿਆਰੇ ਭਾਈ ਹਿੰਮਤ ਸਿੰਘ ਜੀ ਦਾ ਜਨਮ 17 ਜਨਵਰੀ ਸੰਨ 1662 ਨੂੰ ਭਾਈ ਜੋਤੀ ਰਾਮ ਮਹਿਰਾ ਦੇ ਘਰ ਮਾਤਾ ਰਾਮੋ ਜੀ ਦੀ ਕੁਖੋਂ ਹੋਇਆ। ਛੋਟੀ ਉਮਰ ਵਿੱਚ ਹੀ ਆਪ ਦੇ ਮਾਤਾ ਪਿਤਾ ਅਕਾਲ ਚਲਾਣਾ ਕਰ ਗਏ ਸਨ। ਭਾਈ ਹਿੰਮਤ ਰਾਏ ਜੀ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਸੰਨ 1675 ਤੋਂ ਬਹੁਤ ਪ੍ਰਭਾਵਿਤ ਹੋਏ। ਪਿੰਡ ਛੱਡ ਕੇ ਜੁਲਮ ਦੇ ਖਿਲਾਫ ਲੜਨ ਲਈ ਚੱਲੇ ਗਏ ਤੇ ਮੁੜ ਕੇ ਪਿੰਡ ਨਹੀਂ ਆਏ। ਇਸ ਦੌਰਾਨ ਹੋ ਸਕਦਾ ਹੈ ਆਪ ਜੀ ਜਗੰਨਾਥਪੁਰੀ ਤੇ ਹੋਰ ਅਸਥਾਨਾਂ ਤੇ ਗਏ ਹੋਣ ਜਿੱਥੇ ਕੇ ਗੁਰੂ ਨਾਨਕ ਦੇਵ ਜੀ ਦੇ ਸਿੱਖ ਵੱਸਦੇ ਸਨ ਅਤੇ ਵਿਸਾਖੀ ਸੰਨ 1699 ਨੂੰ ਸੀਸ ਭੇਟ ਮੌਕੇ ਜਗਨਨਾਥ ਪੁਰੀ ਤੋਂ ਹੀ ਅਨੰਦਪੁਰ ਸਾਹਿਬ ਆਏ ਹੋਣ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਸ੍ਰੀ ਚਮਕੌਰ ਸਾਹਿਬ ਸਾਕੇ ਦੀ ਤੀਜੀ ਸ਼ਤਾਬਦੀ ਸੰਨ 2004 ਵਿੱਚ ਮਨਾਉਂਦੇ ਹੋਏ ਭਾਈ ਹਿੰਮਤ ਸਿੰਘ ਜੀ ਦੀ ਯਾਦ ਵਿੱਚ ਨਗਰ ਕੀਰਤਨ ਜਗਨਨਾਥ ਪੁਰੀ ਤੋਂ ਸ੍ਰੀ ਚਮਕੌਰ ਸਾਹਿਬ ਤਕ ਦਾ ਆਯੋਜਨ ਕੀਤਾ ਸੀ। ਪਿੰਡ ਸੰਗਤਪੁਰਾ ਵਿੱਚ ਭਾਈ ਹਿੰਮਤ ਸਿੰਘ ਜੀ ਦੀ ਯਾਦਗਾਰ ਵਜੋਂ ਬਹੁਤ ਹੀ ਸੁੰਦਰ ਗੁਰਦੁਆਰਾ ਸੁਭਾਇਮਾਨ ਹੈ। ਭਾਈ ਹਿੰਮਤ ਸਿੰਘ ਜੀ ਦਾ ਜਨਮ ਦਿਹਾੜਾ 5 ਮਾਘ ਅਤੇ ਸ਼ਹੀਦੀ ਦਿਵਸ 8 ਪੋਹ ਨੂੰ ਹਰ ਸਾਲ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ। ਇਹ ਰਵਾਇਤ ਸਦੀਆਂ ਪੁਰਾਣੀ ਚਲੀ ਆਉਂਦੀ ਹੈ। ਸੁਰਗਵਾਸੀ ਜਥੇਦਾਰ ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ 21 ਜਨਵਰੀ 1980 ਨੂੰ ਪਿੰਡ ਸੰਗਤਪੁਰਾ ਭਾਈ ਹਿੰਮਤ ਸਿੰਘ ਜੀ ਦੇ ਜਨਮ ਦਿਵਸ ਸਮਾਗਮ ਵਿੱਚ ਪੁੱਜੇ ਸਨ ਅਤੇ ਉਨ੍ਹਾਂ ਨੇ ਗੁਰੂ ਅਸਥਾਨ ਵਾਸਤੇ ਦਸ ਹਜ਼ਾਰ ਰੁਪਏ ਦੀ ਗ੍ਰਾਂਟ ਦਿੱਤੀ ਸੀ। ਸੰਨ 2004 ਵਿੱਚ ਅਗਲੀ ਫੇਰੀ ਦੌਰਾਨ (ਤੀਜੀ ਸਤਾਬਦੀ ਸਮਾਗਮ) ਜਥੇਦਾਰ ਟੌਹੜਾ ਸਾਹਿਬ ਨੇ 11 ਲੱਖ ਰੁਪਏ ਦੀ ਵਿਸ਼ੇਸ਼ ਗ੍ਰਾਂਟ ਦਿੱਤੀ ਸੀ। ਇਸ ਤੋਂ ਸੰਕੇਤ ਮਿਲਦਾ ਹੈ ਕਿ ਸ਼੍ਰੋਮਣੀ ਕਮੇਟੀ ਪਿੰਡ ਸੰਗਤਪੁਰਾ (ਸੰਗਰੂਰ) ਦੇ ਅਸਥਾਨ ਨੂੰ ਭਾਈ ਹਿੰਮਤ ਸਿੰਘ ਦੀ ਜਨਮ ਭੂਮੀ ਮੰਨਦੀ ਹੈ।

ਇੱਕ ਹੋਰ ਖੋਜੀ ਲੇਖਕ ਸ. ਮੇਵਾ ਸਿੰਘ ਬਾਲ ਸੰਢਾ ਆਪਣੀ ਲਿਖਤ "ਸੰਖੇਪ ਜੀਵਨ ਬਿਉਰਾ ਪੰਜ ਪਿਆਰੇ" ਪੰਨਾ 89 ਤੇ ਲਿਖਦੇ ਹਨ ਕਿ, "ਦੀ ਚੰਡੀਗੜ੍ਹ ਕਸ਼ਯਪ ਰਾਜਪੂਤ ਸਭਾ (ਰਜਿ.)" ਦੇ ਸਰਗਰਮ ਮੈਂਬਰ ਜੇ.ਕੇ.ਦਾਸ, ਬਲਜੀਤ ਸਿੰਘ ਕਖਾਰੂ, ਬਲਦੇਵ ਸਿੰਘ ਗਦਾਰਾ, ਸ. ਪ੍ਰੇਮ ਸਿੰਘ ਪ੍ਰੇਮੀ ਅਤੇ ਤੀਰਥ ਰਾਮ ਸੋਢੀ ਸੰਨ 2009 ਵਿੱਚ ਜਗੰਨਨਾਥ ਪੁਰੀ ਜਾ ਕੇ ਆਏ ਹਨ ਪਰ ਉਨ੍ਹਾਂ ਨੂੰ ਭਾਈ ਹਿੰਮਤ ਸਿੰਘ ਦੇ ਘਰ (ਟਿਕਾਣਾ) ਦਾ ਕੋਈ ਪਤਾ ਨਹੀਂ ਲੱਗਾ। ਪਰ ਪ੍ਰੇਮੀ ਜੀ ਅਤੇ ਦਾਸ ਇਸ ਗੱਲ ਨਾਲ ਸਹਿਮਤ ਹਨ ਕਿ ਭਾਈ ਸਾਹਿਬ ਜੰਗਨਨਾਥ ਪੁਰੀ ਰਹਿੰਦੇ ਰਹੇ ਹਨ। ਹੁਣ ਉੜੀਸਾ ਸਰਕਾਰ ਨੇ ਵੀ ਜਗਨਨਾਥ ਪੁਰੀ ਵਿੱਚ ਹਿੰਮਤ ਸਿੰਘ ਨੂੰ ਉੜੀਸਾ ਪ੍ਰਾਂਤ ਦਾ ਸ਼ਹਿਰੀ ਹੋਣ ਦਾ ਮਾਣ ਦਿੰਦੇ ਹੋਏ ਉਨ੍ਹਾਂ ਦੀ ਯਾਦ ਵਿੱਚ ਭਾਈ ਹਿੰਮਤ ਸਿੰਘ ਮੈਮੋਰੀਅਲ ਚਿਲਡਰਨ ਪਾਰਕ ਬਣਾਇਆ ਹੈ। ਇਹ ਸੁੰਦਰ ਪਾਰਕ ਗੁਰਦੁਆਰਾ ਆਰਤੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮੰਗੂਮਟ ਦੇ ਸਾਹਮਣੇ ਡੇਢ ਏਕੜ ਜਮੀਨ ਵਿੱਚ ਸੋਭਾ ਦੇ ਰਿਹਾ ਹੈ।

ਡਾ. ਰਾਮ ਸਿੰਘ ਸੈਣੀ ਭਾਈ ਹਿੰਮਤ ਸਿੰਘ ਨੂੰ ਪਿੰਡ ਸੰਗਤਪੁਰ ਸੋਢੀਆਂ ਜਿਲ੍ਹਾ ਪਟਿਆਲਾ (ਹੁਣ ਫਤਹਿਗੜ੍ਹ ਸਾਹਿਬ) ਦਾ ਵਸਨੀਕ ਮੰਨਦੇ ਹਨ। ਪਰ ਇਹ ਪਿੰਡ ਤਾਂ ਮਹਾਰਾਜਾ ਅਮਰ ਸਿੰਘ ਪਟਿਆਲਾ ਦੇ ਰਾਜ ਕਾਲ (ਸੰਨ 1765-1781) ਸਮੇਂ ਸੋਢੀ ਦੀਦਾਰ ਸਿੰਘ ਨੇ ਆਬਾਦ ਕੀਤਾ ਸੀ। ਇੰਝ ਇਹ ਪਿੰਡ ਤਾਂ ਭਾਈ ਹਿੰਮਤ ਸਿੰਘ ਜੀ ਸ਼ਹੀਦੀ

ਤੋਂ 60-70 ਸਾਲ ਬਾਅਦ ਹੋਂਦ ਵਿੱਚ ਆਇਆ ਹੈ।

ਉਪਰੋਕਤ ਵਿਚਾਰ ਦਾ ਨਿਚੋੜ ਇਹ ਨਿਕਲਦਾ ਹੈ ਕਿ ਭਾਈ ਹਿੰਮਤ ਸਿੰਘ ਜੀ ਦਾ ਪਿੰਡ ਸੰਗਤਪੁਰਾ (ਸੰਗਰੂਰ) ਤੇ ਜਗੰਨਾਥਪੁਰੀ ਨਾਲ ਡੂੰਘਾ ਸੰਬੰਧ ਰਿਹਾ ਹੈ, ਇਸ ਵਿਸ਼ੇ ਤੇ ਹੋਰ ਖੋਜ ਦੀ ਲੋੜ ਹੈ ਤਾਂ ਜੋ ਮੁਕੰਮਲ ਨਿਰਣਾ ਹੋ ਸਕੇ ਕਿ ਭਾਈ ਸਾਹਿਬ ਕਦੋਂ ਅਤੇ ਕਿਵੇਂ ਕਿਵੇਂ ਇਨ੍ਹਾਂ ਥਾਵਾਂ ਨਾਲ ਜੁੜੇ ਰਹੇ।

ਭਾਈ ਬੇਅੰਤ ਸਿੰਘ ਨੇ ਲਿਖਿਆ ਹੈ ਕਿ ਭਾਈ ਹਿੰਮਤ ਚੰਦ ਜੀ ਬਚਪਨ ਤੋਂ ਹੀ ਗੁਰਸਿੱਖਾਂ ਦੀ ਸੰਗਤ ਕਰਦੇ ਸਨ। ਆਪ ਜੀ 14 ਸਾਲ ਦੀ ਉਮਰ ਵਿੱਚ ਕਲਗੀਧਰ ਪਾਤਸ਼ਾਹ ਦੀ ਚਰਣੀ ਲੱਗੇ। ਸ੍ਰੀ ਅਨੰਦਪੁਰ ਸਾਹਿਬ ਵਿਖੇ ਆਪ ਨੇ ਘੋੜ ਸਵਾਰੀ, ਸ਼ਸ਼ਤਰ ਵਿਦਿਆ ਤੇ ਗੁਰਬਾਣੀ ਦਾ ਗਿਆਨ ਪ੍ਰਾਪਤ ਕੀਤਾ। ਇਹ ਵੀ ਕਿਹਾ ਜਾਂਦਾ ਹੈ ਕਿ ਆਪ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ 22 ਵਾਰਾਂ ਜਬਾਨੀ ਕੰਠ ਸਨ ਆਪ ਜੀ ਇਨ੍ਹਾਂ ਦਾ ਗਾਇਨ ਵੀ ਕਰਿਆ ਕਰਦੇ ਸਨ। ਇਹ ਤਾਂ ਉਜਾਗਰ ਹੀ ਹੈ ਕਿ ਵਿਸਾਖੀ 1699 ਨੂੰ ਸੀਸ ਭੇਟ ਕਰਕੇ ਹਿੰਮਤ ਰਾਇ ਤੋਂ ਭਾਈ ਹਿੰਮਤ ਸਿੰਘ ਜੀ ਪਿਆਰੇ ਬਣੇ। ਇਨ੍ਹਾਂ ਦੀ ਸ਼ਾਦੀ ਅਤੇ ਸੰਤਾਨ ਬਾਰੇ ਭਾਈ ਬੇਅੰਤ ਸਿੰਘ ਜੀ ਨੇ ਲਿਖਿਆ ਹੈ ਕਿ ਆਪ ਜੀ ਦੀ ਧਰਮ ਪਤਨੀ ਬੀਬੀ ਰਾਮ ਕੌਰ ਸੀ। ਇਨ੍ਹਾਂ ਦਾ ਖਾਨਦਾਨ ਅੱਗੇ ਵਧਿਆ ਅਤੇ ਅੱਜਕੱਲ੍ਹ ਵੀ ਇਨ੍ਹਾਂ ਦੀ ਅੰਸ਼ ਵੰਸ਼ ਕੈਨੇਡਾ ਤੇ ਇੰਗਲੈਂਡ ਵੱਸਦੀ ਹੈ। ਪਰ ਉਪਰੋਕਤ ਲਿਖਤ ਦੀ ਪੁਸ਼ਟੀ ਹੋਰ ਕਿਸੇ ਵੀ ਇਤਿਹਾਸਕ ਸ੍ਰੋਤ ਤੋਂ ਨਹੀਂ ਹੁੰਦੀ।

ਭਾਈ ਹਿੰਮਤ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਹੁਤ ਹੀ ਨਿਕਟ ਵਰਤੀ ਸਿੰਘ ਸਨ। ਗੁਰੂ ਸਾਹਿਬ ਜਦੋਂ ਵੀ ਕਿਸੇ ਮਸਲੇ ਤੇ ਸਲਾਹ ਮਸ਼ਵਰਾ ਕਰਦੇ ਤਾਂ ਭਾਈ ਹਿੰਮਤ ਸਿੰਘ ਜੀ ਹਮੇਸ਼ਾ ਸ਼ਾਮਿਲ ਹੁੰਦੇ ਸਨ। ਆਪ ਨੇ ਸ੍ਰੀ ਅਨੰਦਪੁਰ ਸਾਹਿਬ ਜੀ ਦੀਆਂ ਸਾਰੀਆਂ ਲੜਾਈਆਂ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ। ਭਾਈ ਸੰਤੋਖ ਸਿੰਘ ਜੀ ਗੁਰਪ੍ਰਤਾਪ ਸੂਰਜ ਗ੍ਰੰਥ ਵਿੱਚ ਲੋਹ ਗੜ੍ਹ ਦੀ ਜੰਗ ਵਿੱਚ ਭਾਈ ਹਿੰਮਤ ਸਿੰਘ ਦੇ ਸ਼ਾਮਿਲ ਹੋਣ ਦਾ ਹਵਾਲਾ ਇਉਂ ਅੰਕਿਤ ਕਰਦੇ ਹਨ:-

**ਹਿੰਮਤ ਸਿੰਘ ਸਾਹਿਬ ਸਿੰਘ ਪਹੁੰਚੇ,**
**ਅਰੇ ਜੋ ਕਾਟੇ ਯੋਧਾ।**
**ਮਨਹੁ ਸ਼ੇਰ ਨਿਰਭੈ ਬਿਚਰੰਤੇ ਰਕਤ ਨੇਤ੍ਰ ਕਰ ਕ੍ਰੋਧਾ।**

(ਰੁਤ 5, ਅੰਸੂ 27, ਪੰਨਾ 5317)

ਇਹ ਜੰਗ ਫਤਿਹ ਕਰਕੇ ਸਾਰੇ ਸਿੰਘ ਗੁਰੂ ਜੀ ਕੋਲ ਕਿਲ੍ਹਾ ਅਨੰਦਪੁਰ ਸਾਹਿਬ ਪਹੁੰਚੇ ਅਤੇ ਜੰਗ ਦਾ ਹਵਾਲ ਬਿਆਨ ਕੀਤਾ:

ਸਾਹਿਬ ਸਿੰਘ ਹਿੰਮਤ ਸਿੰਘ ਆਯੋ ਮੁਹਕਮ ਸਿੰਘ ਸੁਜਾਨਾ।

ਇਨ ਤੇ ਆਦਿ ਆਇ ਕਿਯ ਦਰਸਨ ਕਰਿ ਉਰ ਅਨੰਦ ਮਹਾਨਾ। (ਰੁਤ 5, ਅੰਸੂ 27, ਪੰਨਾ 5320)

ਸ੍ਰੀ ਚਮਕੌਰ ਸਾਹਿਬ ਦੀ ਜੰਗ ਵਿੱਚ ਤਾਂ ਭਾਈ ਹਿੰਮਤ ਸਿੰਘ ਨੇ ਹਜਾਰਾਂ ਦੁਸ਼ਮਣਾਂ ਦੇ ਆਹੂ ਲਾਹੇ। ਸ੍ਰੀ ਚਮਕੌਰ ਸਾਹਿਬ ਵਿੱਚ ਭਾਈ ਹਿੰਮਤ ਸਿੰਘ ਤੇ ਭਾਈ ਸਾਹਿਬ ਸਿੰਘ ਪਿਆਰੇ ਦੇ ਯੁੱਧ ਨੂੰ ਭਾਈ ਸੰਤੋਖ ਸਿੰਘ ਇਉਂ ਬਿਆਨ ਕਰਦੇ ਹਨ:-

ਇਮ ਮੁਹਕਮ ਸਿੰਘ ਸੁਰਗ ਪਿਆਨਾ।
ਹਿੰਮਤ ਸਿੰਘ ਸਾਹਿਬ ਸਿੰਘ ਜਾਨਾ।
ਲਖਯੋ ਕਿ ਜ਼ੋਰ ਮਲੇਛਨਿ ਕੀਨਾ।
ਜੰਗ ਕਰਨ ਲੇ ਹੁਕਮ ਪ੍ਰਬੀਨਾ।
ਪੌਰ ਅਗਾਰੀ ਰਿਪੁ ਗਨ ਆਏ।
ਤਿਨ ਕੇ ਸਨਮੁਖ ਤੂਰਨ ਧਾਏ।
ਮਨਹੁ ਕੁਲਿੰਗਨ (ਚਿੜੇ) ਗਨ ਅਗਲੋਇ।
ਸ਼ਿਕਰੇ ਗਏ ਤਿਨਹੁੰ ਪਰ ਦੋਇ।
ਸਿਪਰ ਖੜਗ ਦੋਨਹੁ ਹਥ ਧਾਰੇ।
ਜਨੁ ਮਤੰਗ ਖੂਨੀ ਦੰਤਾਰੇ।
ਹੇਲ ਧਕੇਲ ਪਿਛੇਲੇ ਮੇਲੇ।
ਜਨ ਖੇਲਤ ਹੈ ਫਾਗ ਸੁਹੇਲੇ।
---------------
ਦਲ ਮਲੇਛ ਕੋ ਬਿਸਮਯੋ ਮਨ ਮਹਿ।
ਯਾ ਖੁਦਾਇ! ਕਯਾ ਪੌਰਖਿ ਇਨ ਮੈਂ।
ਲੱਖਨ ਮਹਿ ਪ੍ਰਵੇਸਿ ਇਕ ਲਰੈ। ਮਰਨ ਤ੍ਰਾਸ ਕੋ

ਕਯੋਹੁੰ ਨ ਧਰੈ।
ਜਨੁ ਦ੍ਵੈ ਗ੍ਰਾਹ ਹਿਲਾਵਤ ਜਲ ਕੋ।
ਤਿਮ ਦੋਨਹੁੰ ਪੇਲਤਿ ਖਲ ਦਲ ਕੋ।
ਚੀਰਤਿ ਅੰਗ ਚਲਾਇ ਕ੍ਰਿਪਾਨਾ।
ਰਿਪ ਕੋ ਵਾਰ ਸਿਪਰ ਅਗਵਾਨਾ।
ਮਾਰ ਮਾਰ ਅੰਬਾਰ ਲਗਾਏ।
ਸਿਰ, ਧਰ, ਕਰ ਪਗ ਧਰ ਬਿਖਰਾਏ।
ਨਿਕਸੇ ਤਨ ਤੇ ਪ੍ਰਾਨ ਨ ਜਬਿਲੌ।
ਰਿਪੁ ਗਨ ਕੋ ਸੰਘਾਰਹਿ ਤਬ ਲੌ।

(ਰਿਤੂ 6, ਅੰਸੂ 37, ਜਿਲਦ 14, ਪੰਨਾ 5888-89)

ਗੜ੍ਹੀ ਦੇ ਦਰਵਾਜੇ ਕੋਲ ਦੁਸ਼ਮਨ ਆ ਗਏ ਸਨ। ਭਾਈ ਹਿੰਮਤ ਸਿੰਘ ਜੀ ਤੇ ਭਾਈ ਸਾਹਿਬ ਜੀ ਬਾਜ ਵਾਂਗੂ ਦੁਸ਼ਮਣਾਂ ਉਪਰ ਝਪਟ ਪਏ ਅਤੇ ਦੁਸ਼ਮਣਾਂ ਦਾ ਮੂੰਹ ਮੋੜ ਕੇ ਪਿਛੇ ਧਕੇਲ ਦਿੱਤੇ। ਜਿਵੇਂ ਸਮੁੰਦਰ ਦੇ ਪਾਣੀ ਨੂੰ ਦੋ ਤੰਦੂਏ ਹਿਲਾ ਕੇ ਰੱਖ ਦਿੰਦੇ ਹਨ ਇਸ ਪ੍ਰਕਾਰ ਦੋਹਾਂ ਪਿਆਰਿਆਂ ਨੇ ਦੁਸ਼ਮਣ ਦੀਆਂ ਫੌਜਾਂ ਵਿੱਚ ਤਰਥੱਲੀ ਮਚਾ ਦਿੱਤੀ, ਮਾਰ ਮਾਰ ਕੇ ਦੁਸ਼ਮਣਾਂ ਦੇ ਅੰਬਾਰ ਲਾ ਦਿੱਤੇ । ਅਖੀਰ ਵਿੱਚ ਆਪ ਵੀ ਸ਼ਹੀਦੀ ਪ੍ਰਾਪਤ ਕਰ ਗਏ।

ਯੋਗੀ ਅਲ੍ਹਾ ਯਾਰ ਖਾਂ ਬੜਾ ਸੁੰਦਰ ਲਿਖਦੇ ਹਨ ਕਿ

ਲਾਖੋਂ ਕੋ ਕਤਲ ਕਰਕੇ ਪਯਾਰੇ ਗੁਜ਼ਰ ਗਏ।
ਸਦਹਾ ਫਨਾਹ ਕੇ ਘਾਟ ਉਦਾਰੇ ਗੁਜ਼ਰ ਗਏ।
ਭੁਸ ਮੇਂ ਲਗਾ ਕੇ ਆਗ ਸ਼ਗਰੇ ਗੁਜ਼ਰ ਗਏ।
ਜ਼ਖਮੋਂ ਸੇ ਸਿੰਘ ਸੂਰਮੇ ਜਬ ਚੂਰ ਹੋ ਗਏ।
ਸਰਦਾਰ ਸਰ ਕਟਾਨੇ ਪਿ ਮਜ਼ਬੂਰ ਹੋ ਗਏ।

ਅਰਥ: ਸਦਹਾ-ਸੈਕੜੇ, ਫਨਾਹ-ਤਬਾਹ, ਭੁਸ-ਤੂੜੀ, ਸ਼ਗਰੇ-ਅੰਗਿਆਰ।

ਇਸ ਪ੍ਰਕਾਰ ਭਾਈ ਹਿੰਮਤ ਸਿੰਘ ਜੀ ਪਿਆਰੇ 8 ਪੋਹ (22 ਦਸੰਬਰ 1704) ਸੰਮਤ 1761 ਨੂੰ ਸ੍ਰੀ ਚਮਕੌਰ ਸਾਹਿਬ ਜੀ ਵਿਖੇ ਜੂਝ ਕੇ ਸੱਚ ਖੰਡ ਪਿਆਨਾ ਕਰ ਗਏ।

—0—

*ਸਫਾ 19 ਦਾ ਬਾਕੀ*

ਆਪ ਦੇ ਸਾਥੀਆਂ ਨੇ ਆਪ ਦਾ ਭਰਪੂਰ ਸਾਥ ਦਿੱਤਾ। ਆਪ ਨੇ ਸ਼ਿਮਲਾ ਹਿੱਲਜ਼ ਵਿਖੇ ਸਿੱਖ ਸ਼ਖਸ਼ੀਅਤਾਂ ਪਾਸ ਕਾਲਜ ਵਾਸਤੇ ਮਾਈਕ ਸਹਾਇਤਾ ਲਈ ਪਹੁੰਚ ਕੀਤੀ। ਉਥੇ ਹੀ ਆਪ ਨੇ ਅੰਤਿਮ ਸਵਾਸ ਵੀ ਲਏ। ਆਪ ਦੀ ਜਨਮ ਤਾਰੀਖ ਦਾ ਤਾਂ ਕੋਈ ਪੱਕਾ ਪਤਾ ਨਹੀਂ ਪਰ ਆ ਜੀ 24 ਸਤੰਬਰ 1898 ਵਿੱਚ ਕੰਡਾ ਘਾਟ ਵਿਖੇ ਗੁਰੂ ਚਰਨਾਂ ਵਿੱਚ ਜਾ ਬਿਰਾਜੇ। ਆਪ ਜੀ ਦਾ ਜਨਮ 15 ਅਪ੍ਰੈਲ 1849 ਵਿੱਚ ਹੋਇਆ।

1968 ਤੋਂ 1972 ਤੱਕ ਮੈਂ ਗੁਰਮਤਿ ਕਾਲਜ ਵਿਖੇ ਪ੍ਰਿੰਸੀਪਲ ਸੀ। ਇਤਿਹਾਸ ਪੜ੍ਹਾਉਂਦਿਆਂ ਮੈਨੂੰ ਪ੍ਰੋਫੈਸਰ ਸਾਹਿਬ ਦੇ ਜੀਵਨ ਬਾਰੇ ਜਾਣਕਾਰੀ ਡਾ. ਸ਼ਮਸ਼ੇਰ ਸਿੰਘ ਦੀ ਲਿਖੀ ਪੁਸਤਕ ਵਿੱਚੋਂ ਮਿਲੀ। 1848 ਤੋਂ 1995 ਵਰਲਡ ਸਿੱਖ ਕਾਨਫਰੰਸ ਤੱਕ, 147 ਸਾਲਾਂ ਮਗਰੋਂ ਇਸ ਮੌਕੇ ਦਾਸ ਨੇ ਇੱਕ ਬੇਨਤੀ ਪੱਤਰ ਜੱਥੇਦਾਰ, ਅਕਾਲ ਸਾਹਿਬ ਨੂੰ ਦਿੱਤਾ। ਇਸ ਵਿੱਚ ਮੈਂ ਉਨ੍ਹਾਂ ਦੀਆਂ ਸੇਵਾਵਾਂ ਦਾ ਸੰਖੇਪ ਖੁਲਾਸਾ ਕੀਤਾ। ਇਸ ਬਿਨੈ ਪੱਤਰ ਦੇ ਨਾਲ ਹੀ ਮੈਂ ਉਨ੍ਹਾਂ ਨੂੰ ਡਾ. ਸ਼ਮਸ਼ੇਰ ਸਿੰਘ ਅਸ਼ੋਕ ਦੀ ਉਹ ਪੁਸਤਕ ਭੀ ਦਿੱਤੀ ਜਿਸ ਵਿੱਚ ਪ੍ਰੋਫੈਸਰ ਸਾਹਿਬ ਦਾ ਜੀਵਨ ਬਿਰਤਾਂਤ ਦਿੱਤਾ ਹੋਇਆ ਸੀ।

ਇਸ ਬਿਨੈ ਪੱਤਰ ਵਿੱਚ ਮੈਂ ਇਹੋ ਬੇਨਤੀ ਕੀਤੀ ਸੀ ਕਿ ਪ੍ਰੋਫੈਸਰ ਗੁਰਮੁੱਖ ਸਾਹਿਬ ਨੂੰ ਬੇਦੀ ਖੇਮ ਸਿੰਘ ਜੀ ਨੇ ਸਿੱਖੀ ਰਹਿਤ ਮਰਿਆਦਾ ਦੀ ਉਲੰਘਣਾ ਕਾਰਣ ਪੰਥ ਵਿੱਚੋਂ ਨਹੀਂ ਸੀ ਛੇਕਿਆ ਬਲਕਿ ਉਨ੍ਹਾਂ ਨੇ ਕੇਵਲ ਮਹਾਰਾਜਾ ਫਰੀਦਕੋਟ ਨੂੰ ਖੁਸ਼ ਕਰਨ ਲਈ ਇਹ ਹੁਕਮਨਾਮਾ ਜਾਰੀ ਕੀਤਾ ਸੀ।

ਇਸ ਤੋਂ ਇਲਾਵਾ ਮੈਂ ਇਹ ਵੀ ਬੇਨਤੀ ਕੀਤੀ ਸੀ ਕਿ ਐਸੇ ਗੁਰੱਸਿੱਖ ਨੂੰ 147 ਸਾਲਾਂ ਮਗਰੋਂ ਸ੍ਰੀ ਅਕਾਲ ਤਖ਼ਤ ਸਾਹਿਬ ਬਾ-ਇੱਜ਼ਤ ਪੰਥ ਵਿੱਚ ਸ਼ਾਮਲ ਕਰਨ। ਆਪ ਸਭ ਨੂੰ ਇਹ ਜਾਣ ਕੇ ਬੜੀ ਪ੍ਰਸੰਨਤਾ ਹੋਵੇਗੀ ਕਿ 1995 ਦੀ ਵਰਲਡ ਸਿੱਖ ਕਾਨਫਰੰਸ ਵਿੱਚ ਸਮੂਹ ਸੰਗਤ ਨੇ ਇਸ ਬੇਨਤੀ ਦਾ ਜੈਕਾਰਿਆਂ ਨਾਲ ਸਵਾਗਤ ਕੀਤਾ। ਉਸ ਸਮੇਂ ਦਾਸ ਭੀ ਉਥੇ ਹਾਜ਼ਰ ਸੀ। ਇਹ ਇੱਕ ਅਦੁੱਤੀ ਘਟਨਾ ਸੀ ਕਿ ਪ੍ਰੋਫੈਸਰ ਸਾਹਿਬ ਨੂੰ ਬਣਦਾ ਮਾਣ ਸਨਮਾਨ ਮਿਲ ਗਿਆ। ਆਪ ਸੱਚਮੁੱਚ ਹੀ ਪੰਥ ਰਤਨ ਸਨ।

—0—

# "ਘਾਲਿ ਖਾਇ ਕਿਛੁ ਹਥਹੁ ਦੇਇ"

*ਰਣਜੀਤ ਸਿੰਘ, ਸਟੇਟ ਤੇ ਨੈਸ਼ਨਲ ਅਵਾਰਡੀ*
*ਹੈਡਮਾਸਟਰ (ਸੇਵਾ ਮੁਕਤ)*
*99155-15436*

ਮਨੁੱਖੀ ਜੀਵਨ ਬਾਕੀ ਸਾਰੀਆਂ ਜੂਨਾਂ ਨਾਲੋਂ ਵੱਖਰੀ ਕਿਸਮ ਦਾ ਹੈ। ਅਕਾਲ ਪੁਰਖ ਨੇ ਕੇਵਲ ਤੇ ਕੇਵਲ ਮਨੁੱਖ ਨੂੰ ਹੀ ਪੂਰਨ ਵਿਕਸਤ ਕੀਤਾ ਦਿਮਾਗ ਬਖਸ਼ਿਸ਼ ਕੀਤਾ ਹੈ। ਇਸੇ ਦਿਮਾਗ ਦਾ ਸਦਕਾ ਉਹ ਬਾਕੀ ਸਾਰੇ ਜੀਵਾਂ ਨੂੰ ਆਪਣੇ ਵਸ ਵਿੱਚ ਰੱਖਣ ਅਤੇ ਉਹਨਾਂ ਤੋਂ ਆਪਣੀ ਸਮਰਥਾ ਅਨੁਸਾਰ ਕੰਮ ਕਰਾਉਣ ਦੀ ਤਾਕਤ ਰੱਖਦਾ ਹੈ। ਇਸ ਲਈ ਮਨੁੱਖ ਨੂੰ ਸਾਰੀਆਂ ਜੂਨਾਂ ਦਾ ਸਿਰਮੌਰ ਮੰਨਿਆ ਗਿਆ ਹੈ। ਗੁਰਬਾਣੀ ਦਾ ਫੁਰਮਾਨ ਹੈ :

**ਅਵਰ ਜੋਨਿ ਤੇਰੀ ਪਨਿਹਾਰੀ॥**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ॥** (374)

ਪਸ਼ੂ ਕੇਵਲ ਆਪਣੇ ਲਈ ਹੀ ਜੀਉਂਦੇ ਹਨ, ਪਰ ਮਨੁੱਖ ਦੂਜਿਆ ਲਈ ਵੀ ਜੀਉਂਦਾ ਹੈ ਅਤੇ ਪਰਉਪਕਾਰੀ ਵੀ ਹੈ। ਜਿਹੜੇ ਮਨੁੱਖ ਕੇਵਲ ਆਪਣੇ ਲਈ ਹੀ ਜੀਉਂਦੇ ਹਨ, ਉਹਨਾਂ ਵਿੱਚ ਤੇ ਪਸ਼ੂਆਂ ਵਿੱਚ ਕੋਈ ਫਰਕ ਨਹੀਂ ਰਹਿ ਜਾਂਦਾ।

ਮਨੁੱਖ ਤੋਂ ਬਿਨਾਂ ਬਾਕੀ ਸਾਰੇ ਜੀਵਾਂ ਦਾ ਸੰਸਾਰ ਵਿੱਚ ਆਉਣ ਦਾ ਕੋਈ ਮਕਸਦ ਨਹੀਂ ਜਦੋਂ ਕਿ ਮਨੁੱਖ ਨੂੰ ਇੱਕ ਖਾਸ ਮਨੋਰਥ ਦੀ ਪ੍ਰਾਪਤੀ ਲਈ ਪ੍ਰਮਾਤਮਾ ਨੇ ਸੰਸਾਰ ਵਿੱਚ ਭੇਜਿਆ ਹੈ। ਉਹ ਮਨੋਰਥ ਕੀ ਹੈ? ਇਸ ਦਾ ਜੁਆਬ ਅਸੀਂ ਹਰ ਰੋਜ ਰਹਰਾਸਿ ਸਾਹਿਬ ਦੀ ਬਾਣੀ ਵਿੱਚ ਪੜ੍ਹਦੇ ਹਾਂ :

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥** (12)

ਇਸ ਦਾ ਭਾਵ ਇਹ ਹੈ ਕਿ ਹੇ ਮਨੁੱਖ ਤੈਨੂੰ ਇਹ ਮਨੁੱਖੀ ਸਰੀਰ ਇਸ ਲਈ ਮਿਲਿਆ ਹੈ ਕਿ ਤੂੰ ਆਪਣੇ ਜੀਵਨ ਕਾਲ ਵਿੱਚ ਪ੍ਰਭੂ ਮਿਲਾਪ ਲਈ ਉਪਰਾਲਾ ਕਰੇਂ ਅਤੇ ਆਪਣੇ ਅੰਦਰ ਪ੍ਰਮਾਤਮਾ ਵਾਲੇ ਗੁਣ ਪੈਦਾ ਕਰੇਂ। ਇਸ ਸਿਖਰ ਅਵਸਥਾ ਤੇ ਪਹੁੰਚਣ ਲਈ ਗੁਰਮਤਿ ਨੇ ਤਿੰਨ ਸੁਨਿਹਰੀ ਅਸੂਲ ਦ੍ਰਿੜ ਕਰਵਾਏ ਹਨ। ਉਹ ਅਸੂਲ ਹਨ :

**1. ਧਰਮ ਦੀ ਕਿਰਤ ਕਰਨੀ (2) ਨਾਮ ਜਪਣਾ (3) ਵੰਡ ਛਕਣਾ**

ਹਰ ਇੱਕ ਇਨਸਾਨ ਦਾ ਜੀਵਨ ਇਹਨਾਂ ਤਿੰਨਾਂ ਆਦਰਸ਼ਾਂ ਅਨੁਸਾਰ ਚੱਲਣਾ ਚਾਹੀਦਾ ਹੈ। ਗੁਰੂ ਸਾਹਿਬਾਨ ਨੇ ਕਿਰਤ ਤੇ ਨਹੀਂ ਸਗੋਂ ਧਰਮ ਦੀ ਕਿਰਤ 'ਤੇ ਜ਼ੋਰ ਦਿੱਤਾ ਹੈ। ਪੇਟ ਪੂਰਤੀ ਲਈ ਕਿਰਤ ਤਾ ਹਰ ਮਨੁੱਖ ਹੀ ਕਰਦਾ ਹੈ ਜਿਵੇਂ ਚੋਰ, ਡਾਕੂ, ਸਮਗਲਰ, ਜੇਬ ਕਤਰੇ ਤੇ ਇੱਥੋਂ ਤੱਕ ਕਿ ਭਿਖਾਰੀ ਵੀ ਕਰਦੇ ਹਨ ਪਰ ਅਜਿਹੀ ਕਿਰਤ ਗੁਰਮਤਿ ਵਿੱਚ ਪਰਵਾਨ ਨਹੀਂ। ਗੁਰਮਤਿ ਵਿੱਚ ਕੇਵਲ ਸੱਚੀ ਤੇ ਸੁੱਚੀ ਦਸਾਂ ਨਹੁੰਆਂ ਦੀ ਕਿਰਤ ਜਿਸ ਨੂੰ ਧਰਮ ਦੀ ਕਿਰਤ ਕਿਹਾ ਗਿਆ ਹੈ, ਹੀ ਪ੍ਰਵਾਨ ਹੈ। ਇਸ ਕਿਰਤ ਵਿੱਚੋਂ ਲੋੜਵੰਦਾਂ ਦੀ ਸਹਾਇਤਾ ਕਰਨੀ ਗੁਰਮਤਿ ਦਾ ਆਸ਼ਾ ਹੈ।

ਧਰਮ ਦੀ ਕਿਰਤ ਉਦਮ, ਮਿਹਨਤ ਤੇ ਦਿਲ ਲਾ ਕੇ ਅਤੇ ਪ੍ਰਮਾਤਮਾ ਦੀ ਯਾਦ ਨੂੰ ਮਨ ਵਿੱਚ ਵਸਾ ਕੇ ਹੀ ਕੀਤੀ ਜਾ ਸਕਦੀ ਹੈ। ਗੁਰੂ ਅਰਜਨ ਦੇਵ ਜੀ ਰਾਗ ਗੂਜਰੀ ਵਿੱਚ ਫੁਰਮਾਉਂਦੇ ਹਨ :

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥**
(522)

ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਮਿਹਨਤੀ ਮਨੁੱਖ ਦਾ ਹੱਕ ਮਾਰਨਾ ਮੁਸਲਮਾਨ ਲਈ ਸੂਰ ਦਾ ਮਾਸ ਖਾਣ ਤੇ ਹਿੰਦੂ ਲਈ ਗਾਂ ਦਾ ਮਾਸ ਖਾਣ ਦੇ ਬਰਾਬਰ ਹੈ। ਆਪ ਦਾ ਫੁਰਮਾਨ ਹੈ :

**ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ॥**

ਗੁਰੁ ਪੀਰੁ ਹਾਮਾ ਤਾ ਭਰੇ ਜਾਂ ਮੁਰਦਾਰੁ ਨ ਖਾਇ॥
(141)

ਗਲਤ ਤਰੀਕੇ ਨਾਲ ਕਮਾਈ ਕਰਨ ਵਾਲੇ ਮਨੁੱਖਾਂ ਨੂੰ ਸਮਝਾਉਂਦੇ ਹੋਏ ਭਗਤ ਕਬੀਰ ਜੀ ਸਖਤ ਲਫਜ਼ਾਂ ਵਿੱਚ ਤਾੜਨਾ ਕਰਦੇ ਹੋਏ ਕਹਿੰਦੇ ਹਨ ਕਿ ਅਜਿਹੇ ਕਮਾਏ ਹੋਏ ਧਨ ਦਾ ਲੇਖਾ ਮਨੁੱਖ ਨੂੰ ਆਪ ਹੀ ਭੁਗਤਨਾ ਪਵੇਗਾ। ਜਿਸ ਪਰਿਵਾਰ ਦੀ ਖਾਤਰ ਉਹ ਹੇਰਾ ਫੇਰੀ ਤੇ ਬੇਈਮਾਨੀ ਕਰਦਾ ਹੈ ਉਹਨਾਂ ਵਿੱਚੋਂ ਕਿਸੇ ਨੇ ਵੀ ਉਸ ਦਾ ਸਾਥ ਨਹੀਂ ਦੇਣਾ।

**ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥**
**ਸੁਤ ਦਾਰਾ ਪਹਿ ਆਨਿ ਲੁਟਾਵੈ॥1॥**
**ਮਨ ਮੇਰੇ ਭੂਲੇ ਕਪਟੁ ਨ ਕੀਜੈ॥**
**ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥** (656)

ਭਾਈ ਨੰਦ ਲਾਲ ਜੀ ਆਪਣੇ ਰਹਿਤਨਾਮੇ ਵਿੱਚ ਲਿਖਦੇ ਹਨ :

**ਗੋਲਕ ਰਾਖੇ ਨਾਹਿ ਜੋ, ਛਲ ਕਾ ਕਰਹਿ ਬਪਾਰ।**
**ਕਹੈ ਗੋਬਿੰਦ ਸਿੰਘ ਲਾਲ ਜੀ ਭੋਗਹਿ ਨਰਕ ਹਜ਼ਾਰ।**

ਭਾਈ ਗੁਰਦਾਸ ਜੀ ਛੇਵੀਂ ਵਾਰ ਦੀ ਪਹਿਲੀ ਪਉੜੀ ਵਿੱਚ ਧਰਮ ਦੀ ਕਿਰਤ ਦਾ ਵਰਣਨ ਕਰਦੇ ਹੋਏ ਫੁਰਮਾਉਂਦੇ ਹਨ :

**ਕਿਰਤਿ ਵਿਰਤਿ ਕਰਿ ਧਰਮ ਦੀ ਹਥੋਂ ਦੇ ਕੈ ਭਲਾ ਮਨਾਵੈ॥**

ਧਰਮ ਦੀ ਕਿਰਤ ਕਰਨ ਵਾਲੇ ਮਨੁੱਖ ਵਿੱਚ ਪ੍ਰਮਾਤਮਾ ਦੀ ਯਾਦ ਟਿਕੀ ਰਹਿੰਦੀ ਹੈ। ਉਹ ਇਸ ਗੱਲ ਨੂੰ ਸਮਝਦਾ ਹੈ ਕਿ ਮੇਰੇ ਗਲਤ ਤਰੀਕੇ ਨਾਲ ਕਮਾਏ ਹੋਏ ਧਨ ਨੂੰ ਜੇ ਹੋਰ ਕੋਈ ਨਹੀਂ ਤਾਂ ਪ੍ਰਮਾਤਮਾ ਜਰੂਰ ਵੇਖ ਰਿਹਾ ਹੈ। ਗੁਰੂ ਨਾਨਕ ਦੇਵ ਜੀ ਗਉੜੀ ਰਾਗ ਵਿੱਚ ਫੁਰਮਾਉਂਦੇ ਹਨ :

**ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ॥**
**ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ॥**
(156)

ਗੁਰੂ ਨਾਨਕ ਦੇਵ ਜੀ ਨੇ ਸੱਚੀ ਤੇ ਸੁੱਚੀ ਕਿਰਤ ਕਰਨ ਵਾਲੇ ਭਾਈ ਲਾਲੋ ਦਾ ਜਿੱਥੇ ਸਤਿਕਾਰ ਕੀਤਾ ਉਥੇ ਲੋਕਾਂ ਦਾ ਹੱਕ ਮਾਰ ਕੇ ਕਮਾਈ ਕਰਨ ਵਾਲੇ ਸੈਦਪੁਰ (ਐਮਨਾਬਾਦ) ਦੇ ਹਾਕਮ ਮਲਕ ਭਾਗੋ ਦਾ ਸਵਾਦਿਸ਼ਟ ਬ੍ਰਹਮ ਭੋਜ ਠੁਕਰਾ ਦਿੱਤਾ। ਉਸ ਨੂੰ ਇਹ ਗੱਲ ਸਮਝਾ ਦਿੱਤੀ - "ਕਿੱਕਰ ਦੇ ਬੀਜ ਨੂੰ ਕੰਡੇ ਨਹੀਂ ਹੁੰਦੇ ਸਗੋਂ ਉਹ ਬਹੁਤ ਹੀ ਨਰਮ ਹੁੰਦਾ ਹੈ ਪਰ ਜਦੋਂ ਉਸ ਨੂੰ ਬੀਜ ਦਿਉ, ਬੂਟਾ ਉਗ ਪਵੇ ਤਾਂ ਸੂਲਾਂ ਤੇ ਕੰਡੇ ਆਪੇ ਨਿੱਕਲ ਆਉਂਦੇ ਹਨ। ਇਸੇ ਤਰ੍ਹਾਂ ਗਰੀਬ ਮਾਰ ਕਰਕੇ ਬੇਈਮਾਨੀ ਦੀ ਕਮਾਈ ਨਾਲ ਤਿਆਰ ਕੀਤੇ ਪਦਾਰਥ ਖਾਣ ਨੂੰ ਬਹੁਤ ਸੁਆਦ ਲੱਗਦੇ ਹਨ ਪਰ ਜਦੋਂ ਨਿਰਮਲ ਹਿਰਦਿਆਂ ਵਾਲੇ ਭਲੇ ਪੁਰਸ਼ ਖਾਂਦੇ ਹਨ ਤਾਂ ਮਨ ਨੂੰ ਪੀੜਤ ਕਰਦੇ ਹਨ। ਕਿਸ ਦਾ ਜੀਅ ਕਰਦਾ ਹੈ ਕਿ ਤੇਰੇ ਪਕਵਾਨ ਛੱਡ ਕੇ ਲਾਲੋ ਦਾ ਕੋਧਰਾ ਖਾਵੇ ਪਰ ਕਿਸ ਦਾ ਦਿਲ ਕਰੇਗਾ ਕਿ ਖੰਡ ਵਿੱਚ ਲਪੇਟਿਆ ਹੋਇਆ ਜ਼ਹਿਰ ਖਾਵੇ? ਗੁਰੂ ਸਾਹਿਬ ਨੇ ਭਰੇ ਇਕੱਠ ਵਿੱਚ ਇਹ ਗਲ ਸਮਝਾ ਦਿੱਤੀ ਕਿ ਵਿਹਲੜ ਤੇ ਮਖੱਟੂ ਲੋਕਾਂ ਲਈ ਸਿੱਖ ਧਰਮ ਵਿੱਚ ਕੋਈ ਥਾਂ ਨਹੀਂ। ਸਾਰੰਗ ਦੀ ਵਾਰ ਵਿੱਚ ਆਪ ਫੁਰਮਾਉਂਦੇ ਹਨ :

**ਗਿਆਨ ਵਿਹੂਣਾ ਗਾਵੈ ਗੀਤ॥**
**ਭੁਖੇ ਮੁਲਾਂ ਘਰੇ ਮਸੀਤਿ**
**ਮਖਟੂ ਹੋਇ ਕੈ ਕੰਨ ਪੜਾਏ॥**
**ਫਕਰੁ ਕਰੇ ਹੋਰੁ ਜਾਤਿ ਗਵਾਏ॥**
**ਗੁਰੁ ਪੀਰੁ ਸਦਾਏ ਮੰਗਣ ਜਾਇ॥**
**ਤਾ ਕੈ ਮੂਲਿ ਨ ਲਗੀਐ ਪਾਇ॥**
**ਘਾਲਿ ਖਾਇ ਕਿਛੁ ਹਥਹੁ ਦੇਇ॥**
**ਨਾਨਕ ਰਾਹੁ ਪਛਾਣਹਿ ਸੇਇ॥**

ਕਿਰਤ ਇਸ ਲਈ ਕਰਨੀ ਹੈ ਕਿ ਜੀਵਨ ਦਾ ਨਿਰਬਾਹ ਹੋ ਸਕੇ ਨਾ ਕਿ ਤਜੌਰੀਆਂ ਭਰਨ ਲਈ। ਪਾਪ ਦੀ ਕਮਾਈ ਨਾਲ ਤਜੌਰੀਆਂ ਤਾਂ ਭਰੀਆਂ ਜਾ ਸਕਦੀਆਂ ਹਨ ਪਰ ਧਰਮ ਦੀ ਕਿਰਤ ਨਾਲ ਕੇਵਲ ਪੇਟ ਹੀ ਭਰਿਆ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥**
(417)

ਧਰਮ ਦੀ ਕਿਰਤ ਕਰਨ ਵਾਲਾ ਮਨੁੱਖ ਨਾਮ ਜਪਣ ਵੱਲ ਸਹਿਜੇ ਹੀ ਪ੍ਰੇਰਿਆ ਜਾਂਦਾ ਹੈ। ਧਰਮ ਦੀ ਕਿਰਤ ਕਰਨ ਨਾਲ ਸਰੀਰ ਤੰਦਰੁਸਤ ਰਹਿੰਦਾ ਹੈ। ਤੰਦਰੁਸਤ ਸਰੀਰ ਨਾਲ ਹੀ ਨਾਮ ਜਪਿਆ ਜਾ ਸਕਦਾ ਹੈ। ਨਿਸ਼ਾਨਾ ਨਾਮ ਜਪਣਾ ਹੈ, ਕਿਰਤ ਇੱਕ ਵਸੀਲਾ ਹੈ। ਸਿੱਖ ਧਰਮ ਨੇ

ਕਿਰਤ ਤੇ ਕੀਰਤੀ ਨੂੰ ਇਕੱਠਾ ਜੋੜ ਦਿੱਤਾ ਹੈ। ਕੇਵਲ ਕਿਰਤ ਹੀ ਕਰੀ ਜਾਣਾ ਮਨੁੱਖਾ ਜੀਵਨ ਦਾ ਮਨੋਰਥ ਨਹੀਂ। ਸਾਡਾ ਆਦਰਸ਼ ਨਾਮ ਜਪਣਾ ਹੈ। ਜੇ ਨਾਮ ਸਿਮਰਨ ਹੈ ਤਾਂ ਹੀ ਜੀਵਨ ਹੈ। ਗੁਰੂ ਨਾਨਕ ਦੇਵ ਜੀ ਮਾਝ ਰਾਗ ਵਿੱਚ ਫੁਰਮਾਉਂਦੇ ਹਨ :

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**
**ਨਾਨਕ ਅਵਰੁ ਨ ਜੀਵੈ ਕੋਇ॥**
**ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥** (142)

ਕਿਰਤ ਕਰਦਿਆਂ ਹੋਇਆਂ ਧਿਆਨ ਕਰਤਾਰ ਵਿੱਚ ਰਹੇ। ਧਰਮ ਦੀ ਕਿਰਤ ਤੇ ਨਾਮ ਜਪਣ ਨੂੰ ਅਲੱਗ ਅਲੱਗ ਨਹੀਂ ਕੀਤਾ ਜਾ ਸਕਦਾ। ਇਤਿਹਾਸ ਵਿੱਚ ਜਿਕਰ ਆਉਂਦਾ ਹੈ ਕਿ ਇਕ ਵਾਰ ਭਗਤ ਤ੍ਰਿਲੋਚਨ ਜੀ ਆਪਣੇ ਮਿੱਤਰ ਭਗਤ ਨਾਮ ਦੇਵ ਜੀ ਨੂੰ ਮਿਲਣ ਗਏ ਜੋ ਉਸ ਵੇਲੇ ਕਿਰਤ ਵਿੱਚ ਲੱਗੇ ਹੋਏ ਸਨ। ਉਹ ਵੇਖ ਕੇ ਹੈਰਾਨ ਹੋ ਗਏ ਤੇ ਕਹਿਣ ਲੱਗੇ ਮੈਂ ਤਾਂ ਸੁਣਿਆ ਸੀ ਕਿ ਤੁਸੀਂ ਹਰ ਵੇਲੇ ਸਿਮਰਨ ਵਿੱਚ ਜੁੜੇ ਰਹਿੰਦੇ ਹੋ ਪਰ ਤੁਸੀਂ ਤਾਂ ਕਿਰਤ ਕਾਰ ਵਿੱਚ ਫਸੇ ਹੋਏ ਹੋ। ਇਸ ਦੇ ਜੁਆਬ ਵਿੱਚ ਭਗਤ ਨਾਮ ਦੇਵ ਜੀ ਨੇ ਆਪਣੇ ਪਰਮ ਮਿਤਰ ਤ੍ਰਿਲੋਚਨ ਜੀ ਨੂੰ ਮੁਖਾਤਿਬ ਹੋ ਕੇ ਕਿਹਾ ਕਿ ਮੈਂ ਹੱਥਾਂ ਨਾਲ ਕਿਰਤ ਕਰ ਰਿਹਾ ਹਾਂ, ਪਰ ਮੇਰਾ ਮਨ ਪ੍ਰਮਾਤਮਾ ਨਾਲ ਜੁੜਿਆ ਹੋਇਆ ਹੈ। ਭਗਤ ਕਬੀਰ ਜੀ ਨੇ ਇਸ ਵਾਰਤਾ ਨੂੰ ਗੁਰਬਾਣੀ ਵਿੱਚ ਇਸ ਤਰ੍ਹਾਂ ਬਿਆਨ ਕੀਤਾ ਹੈ :

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥**
(1375-1376)

ਧਰਮ ਦੀ ਕਿਰਤ ਕਰਨ ਅਤੇ ਨਾਮ ਜਪਣ ਨਾਲ ਮਨੁੱਖ ਨੂੰ ਸੋਝੀ ਹੁੰਦੀ ਹੈ ਕਿ ਉਹ ਕੇਵਲ ਆਪਣੇ ਲਈ ਹੀ ਨਹੀਂ ਜੀਉਂਦਾ ਸਗੋਂ ਉਸ ਨੇ ਆਪਣੀ ਧਰਮ ਦੀ ਕਿਰਤ ਵਿੱਚੋਂ ਲੋੜਵੰਦਾਂ ਦੀ ਸਹਾਇਤਾ ਵੀ ਕਰਨੀ ਹੈ। ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਤੋਂ ਪਹਿਲਾਂ ਲੋਕਾਂ ਵਿੱਚ ਇਹ ਵਿਸ਼ਵਾਸ਼ ਪ੍ਰਚੱਲਤ ਸੀ ਕਿ ਕਿਰਤੀ ਮਨੁੱਖ ਧਰਮੀ ਨਹੀਂ ਹੁੰਦਾ ਅਤੇ ਧਰਮੀ ਮਨੁੱਖ ਕਿਰਤੀ ਨਹੀਂ ਹੋ ਸਕਦਾ। ਗੁਰੂ ਨਾਨਕ ਦੇਵ ਜੀ ਨੇ ਆਪ ਧਰਮ ਦੀ ਕਿਰਤ ਕੀਤੀ ਤੇ ਉਸ ਵਿੱਚੋਂ ਲੋੜਵੰਦਾਂ ਦੀ ਸਹਾਇਤਾ ਕਰਕੇ ਸਮਾਜ ਵਿੱਚ ਇੱਕ ਨਵੀਂ ਕ੍ਰਾਂਤੀ ਲਿਆਂਦੀ। ਸੁਲਤਾਨਪੁਰ ਲੋਧੀ ਵਿੱਚ ਨੌਕਰੀ ਕਰਦਿਆਂ ਇੱਕ ਗਰੀਬ ਬ੍ਰਾਹਮਣ ਦੀ ਲੜਕੀ ਦੇ ਵਿਆਹ ਦਾ ਸਾਰਾ ਖਰਚ ਆਪਣੀ ਕਿਰਤ ਕਮਾਈ ਵਿੱਚੋਂ ਕੀਤਾ। ਇਸ ਤਰ੍ਹਾਂ ਹੋਰ ਸਿੱਖਾਂ ਨੂੰ ਵੀ ਆਪਣੀ ਕਿਰਤ ਕਮਾਈ ਵਿੱਚੋਂ ਲੋੜਵੰਦਾਂ ਲਈ ਕੁੱਝ ਰਕਮ ਵੱਖਰੀ ਰੱਖਣ ਦੀ ਪ੍ਰੇਰਣਾ ਦਿੱਤੀ। ਸੱਚੇ ਸੌਦੇ ਵਾਲੀ ਸਾਖੀ ਸਾਡੇ ਸਾਰਿਆਂ ਲਈ ਪ੍ਰੇਰਣਾ ਸਰੋਤ ਹੈ।

ਗੁਰੂ ਅੰਗਦ ਦੇਵ ਜੀ ਦੇ ਸਮੇਂ ਜੋ ਭੇਟਾਵਾਂ ਜਾਂ ਧਨ ਪਦਾਰਥ ਆਉਂਦੇ ਉਹ ਬੱਚਿਆਂ ਦੀ ਪੜ੍ਹਾਈ ਅਤੇ ਮਲ ਅਖਾੜਿਆਂ ਦੇ ਖਰਚੇ ਜਾਂਦੇ। ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਦੇ ਸਮੇਂ ਪ੍ਰਚਾਰ ਨੂੰ ਯੋਜਨਾਬਧ ਤਰੀਕੇ ਨਾਲ ਵਿਕਸਤ ਕਰਨ ਲਈ ਆਪ ਨੇ 22 ਮੰਜੀਆਂ ਤੇ 52 ਪੀੜ੍ਹੇ ਸਥਾਪਤ ਕੀਤੇ। ਇਹ ਮੰਜੀਦਾਰ ਪ੍ਰਚਾਰ ਦੇ ਨਾਲ ਨਾਲ ਸੰਗਤਾਂ ਵੱਲੋਂ ਦਿੱਤੀ ਜਾਂਦੀ ਭੇਟਾ ਵੀ ਗੁਰੂ ਦਰਬਾਰ ਪਹੁੰਚਾਉਂਦੇ। ਇਸ ਭੇਟਾ ਨਾਲ ਦਰਬਾਰ ਵਿੱਚ ਆਉਣ ਵਾਲੇ ਹਰ ਵਿਅਕਤੀ ਲਈ ਲੰਗਰ ਵੀ ਲਾਜਮੀ ਕਰ ਦਿੱਤਾ। ਇੱਥੋਂ ਤੱਕ ਕਿ ਬਾਦਸ਼ਾਹ ਅਕਬਰ ਨੇ ਲੰਗਰ ਵਿੱਚੋਂ ਪ੍ਰਸ਼ਾਦਾ ਛਕਿਆ ਤੇ ਅਤੀ ਪ੍ਰਸੰਨ ਹੋ ਕੇ ਇੱਕ ਵੱਡੀ ਜਗੀਰ ਵੀ ਦੇਣੀ ਚਾਹੀ ਜਿਸ ਨੂੰ ਸਤਿਗੁਰੂ ਜੀ ਨੇ ਸਤਿਕਾਰ ਤੇ ਅਦਬ ਸਹਿਤ ਨਾ ਮਨਜ਼ੂਰ ਕੀਤਾ ਤੇ ਫੁਰਮਾਇਆ ਕਿ ਇਹ ਲੰਗਰ ਸਮੂਹ ਸੰਗਤ ਦੀ ਕਿਰਤ ਕਮਾਈ ਨਾਲ ਹੀ ਚੱਲਣਾ ਚਾਹੀਦਾ ਹੈ।

ਗੁਰੂ ਰਾਮ ਦਾਸ ਜੀ ਦੇ ਵੇਲੇ ਸਿੱਖੀ ਦਾ ਦਾਇਰਾ ਬਹੁਤ ਦੂਰ ਦੂਰ ਤੱਕ ਫੈਲ ਚੁੱਕਾ ਸੀ। ਉਹਨਾਂ ਨੇ ਭਾਰੀ ਗਿਣਤੀ ਵਿੱਚ ਉਚੇ ਤੇ ਸੁੱਚੇ ਜੀਵਨ ਵਾਲੇ ਪ੍ਰਚਾਰਕ ਤਿਆਰ ਕੀਤੇ ਜਿਹਨਾਂ ਨੂੰ ਮਸੰਦ ਕਿਹਾ ਜਾਦਾ ਸੀ। ਇਹ ਮਸੰਦ ਪ੍ਰਚਾਰ ਦੇ ਨਾਲ ਨਾਲ ਸੰਗਤਾਂ ਵੱਲੋਂ ਆਈ ਹੋਈ ਕਾਰ ਭੇਟਾ ਦਾ ਲਿਖਤੀ ਹਿਸਾਬ ਆਪਣੇ ਵਹੀ ਖਾਤੇ ਵਿੱਚ ਲਿਖਦੇ ਅਤੇ ਹਰ ਵਿਸਾਖੀ ਤੇ ਦਿਵਾਲੀ ਦੇ ਮੌਕੇ ਗੁਰੂ ਦਰਬਾਰ ਵਿੱਚ ਪੇਸ਼ ਕਰਦੇ ਜਿਸ ਨਾਲ ਧਰਮ ਪ੍ਰਚਾਰ ਦੇ ਕਾਰਜ ਤੇ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਦੇ। ਇਸੇ ਮਾਇਆ ਨਾਲ ਅੰਮ੍ਰਿਤਸਰ ਸ਼ਹਿਰ ਦੀ ਨੀਂਹ ਤੇ ਸਰੋਵਰ ਦੀ ਉਸਾਰੀ ਵੀ ਅਰੰਭ ਕੀਤੀ ਗਈ ਜਿਸ ਨਾਲ ਅਨੇਕਾਂ ਵਿਅਕਤੀਆਂ ਨੂੰ ਰੁਜ਼ਗਾਰ ਵੀ ਮਿਲ ਗਿਆ।

ਗੁਰੂ ਅਰਜਨ ਦੇਵ ਜੀ ਦੇ ਸਮੇਂ ਜਦੋਂ ਪ੍ਰਿਥੀ ਚੰਦ

ਨੇ ਨਾਕਾ ਬੰਦੀ ਕਰ ਲਈ ਤਾਂ ਗੁਰੂ ਘਰ ਦੀ ਆਰਥਿਕਤਾ ਨੂੰ ਭਾਰੀ ਨੁਕਸਾਨ ਪਹੁੰਚਿਆ। ਭਾਈ ਗੁਰਦਾਸ ਜੀ ਤੇ ਹੋਰ ਉਘੇ ਗੁਰਸਿੱਖਾਂ ਦੇ ਯਤਨਾਂ ਸਦਕਾ ਜਦੋਂ ਸੰਗਤਾਂ ਨੂੰ ਅਸਲੀਅਤ ਦਾ ਪਤਾ ਲੱਗਾ ਤਾਂ ਗੁਰੂ ਸਾਹਿਬ ਨੇ ਆਰਥਿਕਤਾ ਨੂੰ ਪੱਕੇ ਪੈਰਾਂ ਤੇ ਖੜ੍ਹਾ ਰੱਖਣ ਲਈ ਦਸਵੰਧ ਸਿਸਟਮ ਸ਼ੁਰੂ ਕੀਤਾ ਅਤੇ ਸੰਗਤਾਂ ਦੇ ਨਾਂ ਹੁਕਮਨਾਮੇ ਭੇਜੇ ਕਿ ਹਰ ਮਾਈ ਭਾਈ ਆਪਣੀ ਕਿਰਤ ਕਮਾਈ ਦਾ ਦਸਵਾਂ ਹਿੱਸਾ (ਦਸਵੰਧ) ਗੁਰੂ ਘਰ ਵਿੱਚ ਭੇਜੇ। ਇਸ ਦਸਵੰਧ ਦੀ ਰਕਮ ਨਾਲ ਗੁਰੂ ਸਾਹਿਬ ਨੇ ਹਰਿਮੰਦਰ ਸਾਹਿਬ ਦੀ ਉਸਾਰੀ ਕੀਤੀ। ਏਸ਼ੀਆ ਦਾ ਪਹਿਲਾ ਕੁਸ਼ਟ ਆਸ਼ਰਮ ਤਰਨ ਤਾਰਨ ਵਿਖੇ ਖੋਲ੍ਹਿਆ। ਬਾਉਲੀਆਂ ਤੇ ਖੂਹ ਲਗਵਾਏ, ਜਦੋਂ ਲਹੌਰ ਵਿੱਚ ਕਾਲ ਪੈ ਗਿਆ ਤਾਂ ਉਹਨਾਂ ਦੀ ਸਹਾਇਤਾ ਦਸਵੰਧ ਦੀ ਰਕਮ ਵਿੱਚੋਂ ਹੀ ਕੀਤੀ। ਦਬੇਸਤਾਨਿ ਮਜ਼ਾਹਬ ਦਾ ਸਮਕਾਲੀ ਲੇਖਕ ਲਿਖਦਾ ਹੈ ਕਿ ਪੰਜਵੇਂ ਗੁਰੂ ਸਾਹਿਬ ਤੋਂ ਪਹਿਲਾਂ ਭੇਟਾ ਦਾ ਕੋਈ ਬੰਧਾਨ ਨਹੀਂ ਸੀ। ਪੰਜਵੇਂ ਗੁਰੂ ਸਾਹਿਬ ਨੇ ਹਰ ਇਲਾਕੇ ਵਿੱਚ ਇਕ ਗੁਮਾਸ਼ਤੀ (ਮਸੰਦ) ਨੀਯਤ ਕੀਤਾ ਜੋ ਪ੍ਰਚਾਰ ਦੇ ਨਾਲ ਦਸਵੰਧ ਵੀ ਇਕੱਠਾ ਕਰਦਾ ਸੀ। ਵਿਸਾਖੀ ਅਤੇ ਦਿਵਾਲੀ ਦੇ ਮੌਕੇ ਗੁਰੂ ਸਾਹਿਬ ਉਸ ਮਸੰਦ ਨੂੰ ਸਿਰਪਾਉ ਬਖਸ਼ਿਸ਼ ਕਰਦੇ। ਗੋਲਕ ਚੰਦ ਨਾਰੰਗ ਲਿਖਦਾ ਹੈ ਕਿ ਹੁਣ ਗੁਰੂ ਸਾਹਿਬ ਨੂੰ ਆਪਣਾ ਬਜਟ ਬਨਾਉਣ ਵਿੱਚ ਬੜੀ ਅਸਾਨੀ ਹੋ ਗਈ ਕਿਉਂਕਿ ਦਸਵੰਧ ਦੀ ਰਕਮ ਬਹੁਤ ਵਧ ਗਈ ਸੀ।

ਗੁਰੂ ਹਰਿਗੋਬਿੰਦ ਜੀ ਦੇ ਸਮੇਂ ਕਸ਼ਮੀਰ ਵਿੱਚ ਗਿਲਟੀ ਰੋਗ ਫੈਲ ਗਿਆ ਤਾਂ ਗੁਰੂ ਸਾਹਿਬ ਨੇ ਦਸਵੰਧ ਦੀ ਰਕਮ ਰੋਗ ਪੀੜਤਾਂ ਤੇ ਖਰਚ ਕੀਤੀ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਕਮਸ਼ੀਰ ਪਹੁੰਚੇ ਤਾਂ ਸੰਗਤਾਂ ਦੂਰੋਂ ਦੂਰੋਂ ਜੱਥੇ ਬਣਾ ਕੇ ਦਰਸ਼ਨ ਕਰਨ ਲਈ ਪਹੁੰਚਣ ਲੱਗੀਆਂ। ਇੱਕ ਜੱਥੇ ਵਿੱਚ ਗਰੀਬ ਸਿੱਖ ਭਾਈ ਕੱਟੂ ਵੀ ਸ਼ਾਮਲ ਸੀ। ਉਸ ਨੂੰ ਖਾਂਸੀ ਨੇ ਜ਼ੋਰ ਫੜਿਆ ਤਾਂ ਸੰਗਤ ਕੋਲੋਂ ਸ਼ਹਿਦ ਮੰਗ ਲਿਆ ਪਰ ਸੰਗਤ ਨੇ ਇਹ ਕਹਿ ਕੇ ਨਾਂਹ ਕਰ ਦਿੱਤੀ ਕਿ ਪਹਿਲਾਂ ਗੁਰੂ ਸਾਹਿਬ ਨੂੰ ਭੇਂਟ ਕਰਨਾ ਹੈ। ਗਰੀਬੀ ਦਾ ਮਾਰਿਆ ਭਾਈ ਕੱਟੂ ਚੁੱਪ ਕਰ ਗਿਆ। ਜਦੋਂ ਗੁਰੂ ਸਾਹਿਬ ਨੂੰ ਸ਼ਹਿਦ ਭੇਟ ਕੀਤਾ ਤਾਂ ਉਹਨਾਂ ਨੇ ਲੈਣ ਤੋਂ ਨਾਂਹ ਕਰ ਦਿੱਤੀ ਤੇ ਕਿਹਾ ਕਿ ਜਦੋਂ ਅਸੀਂ ਮੰਗਿਆ ਸੀ ਤਾਂ ਤੁਸੀਂ ਦਿੱਤਾ ਨਹੀਂ। ਹੁਣ ਇਹ ਸਾਡੇ ਕਿਸੇ ਕੰਮ ਦਾ ਨਹੀਂ ਰਿਹਾ। ਫਿਰ ਗੁਰੂ ਸਾਹਿਬ ਨੇ ਸਮਝਾਉਂਦਿਆਂ ਕਿਹਾ ਕਿ ਗਰੀਬ ਦਾ ਮੂੰਹ ਹੀ ਗੁਰੂ ਦੀ ਗੋਲਕ ਹੈ। ਮੁਗਲ ਹਕੂਮਤ ਨਾਲ ਆਪ ਦੀਆਂ ਚਾਰ ਜੰਗਾਂ ਵੀ ਹੋਈਆਂ। ਇਸ ਲਈ ਦਸਵੰਧ ਦੀ ਰਕਮ ਇਨਸਾਨੀ ਅਣਖ ਨੂੰ ਕਾਇਮ ਰੱਖਣ ਲਈ ਸ਼ਸਤਰ ਤੇ ਘੋੜੇ ਆਦਿ ਖਰੀਦਣ ਉਤੇ ਵੀ ਖਰਚ ਕੀਤੀ ਜਾਂਦੀ ਰਹੀ।

ਗੁਰੂ ਹਰਿਰਾਇ ਸਾਹਿਬ ਨੇ ਦਸਵੰਧ ਦੀ ਰਕਮ ਨਾਲ ਪੰਛੀਆਂ ਵਾਸਤੇ ਇੱਕ ਰੱਖ ਤਿਆਰ ਕਰਵਾਇਆ। ਵਾਤਾਵਰਣ ਦੀ ਸ਼ੁਧਤਾ ਲਈ ਕੀਰਤਪੁਰ ਸਾਹਿਬ ਵਿਖੇ ਬਾਗ ਬਣਵਾਏ ਅਤੇ ਰੋਗੀਆਂ ਲਈ ਇੱਕ ਵੱਡਾ ਦਵਾਖਾਨਾ (ਹਸਪਤਾਲ) ਵੀ ਬਣਵਾਇਆ ਜਿੱਥੋਂ ਬਹੁਤ ਕੀਮਤੀ ਤੇ ਦੁਰਲੱਭ ਦਵਾਈਆਂ ਲੋੜਵੰਦਾਂ ਨੂੰ ਦਿੱਤੀਆਂ ਜਾਂਦੀਆਂ। ਜਦੋਂ ਦਾਰਾ ਸ਼ਿਕੋਹ ਬਿਮਾਰ ਹੋ ਗਿਆ ਤਾਂ ਉਸ ਨੂੰ ਦਵਾਈ ਕੇਵਲ ਗੁਰੂ ਸਾਹਿਬ ਦੇ ਦਵਾਖਾਨੇ ਵਿੱਚੋਂ ਹੀ ਪ੍ਰਾਪਤ ਹੋਈ। ਦਿੱਲੀ ਵਿਖੇ ਜਦੋਂ ਚੇਚਕ ਰੋਗ ਫੈਲਿਆ ਤਾਂ ਅਠਵੇਂ ਪਾਤਸ਼ਾਹ ਸ਼੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਦਸਵੰਧ ਦੀ ਰਕਮ ਰੋਗ ਗਰਸਤ ਲੋਕਾਂ ਦੇ ਦਵਾ ਦਾਰੂ ਤੇ ਖਰਚ ਕੀਤੀ। ਇਸੇ ਤਰ੍ਹਾਂ ਗੁਰੂ ਤੇਗ ਬਹਾਦਰ ਸਾਹਿਬ ਨੇ ਦਸਵੰਧ ਦੀ ਰਕਮ ਨਾਲ ਜਿੱਥੇ ਨਵਾਂ ਨਗਰ ਚੱਕ ਨਾਨਕੀ (ਅਨੰਦਪੁਰ ਸਾਹਿਬ) ਵਸਾਇਆ ਉਥੇ ਲੋਕਾਂ ਦੀ ਸਹੂਲਤ ਲਈ ਮਾਲਵੇ ਤੇ ਬਾਂਗੜ ਦੇਸ਼ (ਕੈਥਲ-ਕਰਨਾਲ ਆਦਿ) ਦੇ ਇਲਾਕੇ ਵਿੱਚ ਪਾਣੀ ਦੀ ਕਮੀ ਨੂੰ ਪੂਰਾ ਕਰਨ ਲਈ ਖੂਹ ਲਵਾਏ।

ਗੁਰੂ ਗੋਬਿੰਦ ਸਿੰਘ ਜੀ ਨੇ ਦਸਵੰਧ ਦੀ ਰਕਮ ਨਾਲ ਅਨੰਦਪੁਰ ਸਾਹਿਬ ਦਾ ਵਿਕਾਸ ਕੀਤਾ। ਇਸ ਸ਼ਹਿਰ ਨੂੰ ਧਰਮ ਵਿੱਦਿਆ, ਸ਼ਸਤਰ ਵਿੱਦਿਆ ਅਤੇ ਸਾਹਿਤਕ ਤੌਰ ਤੇ ਵਿਕਸਤ ਕੀਤਾ। ਮੁਗਲ ਸਰਕਾਰ ਨਾਲ ਅਤੇ ਪਹਾੜੀ ਰਾਜਿਆਂ ਨਾਲ ਤਕਰੀਬਨ 14 ਜੰਗਾਂ ਵੀ ਲੜਨੀਆਂ ਪਈਆਂ। ਇਸ ਲਈ ਦਸਵੰਧ ਦੀ ਕਾਫੀ ਰਕਮ ਸ਼ਹਿਰ ਦੀ ਸੁਰੱਖਿਆ ਵਾਸਤੇ ਵੀ ਖਰਚ ਕੀਤੀ ਜਿਸ ਨਾਲ ਅਨੰਦਗੜ੍ਹ, ਨਿਰਮੋਹਗੜ੍ਹ, ਹੋਲ ਗੜ੍ਹ, ਲੋਹਗੜ੍ਹ, ਫਤਹਿਗੜ੍ਹ ਤੇ ਕੇਸਗੜ੍ਹ ਕਿਲਿਆਂ ਦੀ ਉਸਾਰੀ ਕਰਵਾਈ। ਮਸੰਦਾਂ ਵਿੱਚ ਆਈ ਗਿਰਾਵਟ ਦੇ ਕਾਰਨ ਗੁਰੂ ਸਾਹਿਬ ਨੇ ਮਸੰਦ ਪ੍ਰਥਾ ਹਮੇਸ਼ਾਂ ਲਈ ਬੰਦ ਕਰ ਦਿੱਤੀ ਅਤੇ ਹੁਕਮਨਾਮੇ ਭੇਜੇ ਹਰ ਗੁਰਸਿੱਖ ਆਪਣੀ ਕਿਰਤ ਕਮਾਈ ਦਾ ਦਸਵੰਧ ਸਿੱਧਾ

***ਬਾਕੀ ਸਫਾ 40 'ਤੇ***

*ਪਿਛਲੇ ਮਹੀਨੇ ਤੋਂ ਅੱਗੇ*

# ਸਿੱਖ ਧਰਮ ਦੀਆਂ ਵਿਸ਼ੇਸ਼ਤਾਈਆਂ

*ਬਲਬੀਰ ਸਿੰਘ 'ਬੇਲੀ'*
*7696357646*

15. **ਨਗਰ ਕੀਰਤਨ:** ਜੋ ਗੁਰਪੁਰਬਾਂ ਜਾਂ ਸ਼ਹੀਦੀ ਦਿਹਾੜਿਆਂ ਵੇਲੇ ਸਜਾਏ ਜਾਂਦੇ ਹਨ, ਇਹ ਸਿੱਖ ਧਰਮ ਦੇ ਜਾਹੋ-ਜਲਾਲ ਨੂੰ ਪ੍ਰਗਟ ਕਰਦੇ ਹਨ। ਇਸ ਦੇ ਨਾਮ ਤੋਂ ਹੀ ਸਪੱਸ਼ਟ ਹੁੰਦਾ ਹੈ ਕਿ ਨਗਰ ਦੇ ਮੁੱਖ ਮਾਰਗਾਂ ਉਤੇ ਸੰਗਤਾਂ ਗੁਰਬਾਣੀ ਦਾ ਕੀਰਤਨ ਕਰਦੀਆਂ ਲੰਘਦੀਆਂ ਹਨ। ਨਗਰ ਕੀਰਤਨ ਮਨੋਬਲ ਉੱਚਾ ਕਰਨ ਲਈ ਅਤੇ ਵਿਰਸੇ ਨਾਲ ਜੁੜਣ ਦਾ ਉਤਸ਼ਾਹ ਪੈਦਾ ਕਰਨ ਲਈ ਲਾਭਦਾਇਕ ਸਿੱਧ ਹੁੰਦੇ ਹਨ। ਨਗਰ ਕੀਰਤਨ ਵੇਲੇ ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਸਾਰਾ ਸਿੱਖ ਜਗਤ ਸੜਕਾਂ ਤੇ ਆ ਗਿਆ ਹੋਵੇ। ਨੀਲੀਆਂ-ਪੀਲੀਆਂ ਦਸਤਾਰਾਂ ਸਜਾਏ ਸਿੰਘਾਂ ਦੇ ਦਰਸ਼ਨ ਕਰਕੇ, ਹੋਰਨਾਂ ਦੇ ਮਨਾਂ ਵਿੱਚ ਵੀ ਸਿੰਘ ਸੱਜਣ ਦਾ ਚਾਅ ਪੈਦਾ ਹੁੰਦਾ ਹੈ। ਨਗਰ ਕੀਰਤਨ ਵਿਚੋਂ ਭਗਤੀ ਅਤੇ ਸ਼ਕਤੀ ਦਾ ਪ੍ਰਗਟਾਵਾ ਉਸ ਵੇਲੇ ਨਜ਼ਰ ਪੈਂਦਾ ਹੈ ਜਦੋਂ ਇੱਕ ਪਾਸੇ ਨਗਾਰੇ ਉਤੇ ਗੂੰਜਾ ਪੈਂਦੀਆਂ ਹੋਣ, ਗਤਕੇਬਾਜ਼ੀ ਦਾ ਅਖਾੜਾ ਮੱਘਿਆ ਹੋਵੇ ਅਤੇ ਦੂਜੇ ਪਾਸੇ ਸੰਗਤਾਂ ਗੁਰਬਾਣੀ ਦਾ ਕੀਰਤਨ ਕਰਦੀਆਂ ਹੋਣ। ਨਗਰ ਕੀਰਤਨ, ਸਿੱਖੀ ਦਾ ਪ੍ਰਗਟਾਵਾ ਕਰਨ ਤੇ, ਸੰਸਾਰ ਦੀਆਂ ਨਜ਼ਰਾਂ ਵਿਚੋਂ ਆਉਣ ਲਈ ਸ਼ਾਨਦਾਰ ਉਪਰਾਲਾ ਹਨ।

16. **ਲੰਗਰ:** ਆਮ ਕਰਕੇ ਸੰਗਤਾਂ ਦਾ ਗੁਰਦੁਆਰਿਆਂ ਵਿੱਚ ਆਉਣਾ/ਜਾਣਾ ਬਣਿਆ ਰਹਿੰਦਾ ਹੈ। ਇਥੇ ਆਣਕੇ ਜਿਥੇ ਸੰਗਤਾਂ ਆਤਮਿਕ ਤ੍ਰਿਪਤੀ ਲਈ ਬਾਣੀ ਦੇ ਮਧਿਅਮ ਦੁਆਰਾ ਕਾਮ-ਰੂਪੀ ਭੋਜਨ ਭੁੰਚਦੀਆਂ ਹਨ, ਉਥੇ ਪੇਟ ਦੀ ਭੁੱਖ ਦੂਰ ਕਰਨ ਲਈ ਲੰਗਰ ਪ੍ਰਸ਼ਾਦਾ ਵੀ ਛਕਦੀਆਂ ਹਨ। ਸਿੱਖ ਧਰਮ ਵਿੱਚ ਲੰਗਰ ਦੀ ਮਹਾਨਤਾ ਆਪਣੀ ਮਿਸਾਲ ਆਪ ਹੈ। ਇਥੇ ਹਰ ਕੋਈ ਚਾਹੇ ਅਮੀਰ ਹੈ, ਚਾਹੇ ਗਰੀਬ ਹੈ ਭਾਵੇਂ ਕੋਈ ਰਾਜਾ ਹੈ ਅਤੇ ਭਾਵੇਂ ਕੋਈ ਹੰਕ ਹੈ ਬਿਨਾਂ ਕਿਸੇ ਭਿੰਨ ਭੇਦ ਦੇ ਲੰਗਰ ਛੱਕ ਸਕਦਾ ਹੈ। ਲੰਗਰ ਹਾਲ ਵਿੱਚ ਪੰਗਤਾਂ 'ਚ ਬਰਾਬਰ ਬਿਠਾਕੇ ਲੰਗਰ ਛਕਾਇਆ ਜਾਂਦਾ ਹੈ। ਪ੍ਰਿਥਮੈ ਪੰਗਤ ਪਾਛੈ ਸੰਗਤਿ ਦਾ ਸਿਧਾਂਤ ਸਿੱਖ ਧਰਮ ਵਿੱਚ ਪ੍ਰਚਲਤ ਹੈ। ਕਿਉਂਕਿ ਸਿੱਖ ਧਰਮ ਵਿੱਚ ਮਨੁੱਖ ਨਾਲ ਮਨੁੱਖ ਦੀ ਵਿਤਕਰੇ ਵਾਲੀ ਭਾਵਨਾ ਦੇ ਕਾਰਣ ਬਣੀ ਜਾਤ-ਪਾਤ ਨੂੰ ਕੋਈ ਥਾਂ ਨਹੀਂ। ਇਥੇ ਹਰ ਜਾਤ, ਰੰਗ, ਨਸਲ ਅਤੇ ਧਰਮ ਦਾ ਵਿਅਕਤੀ ਮਾਣ ਪ੍ਰਾਪਤ ਕਰਦਾ ਹੈ। ਜਾਤ-ਪਾਤ ਦੇ ਖੰਡਨ ਨੂੰ ਅਮਲੀ ਜਾਮਾ ਪਹਿਨਾਉਣ ਲਈ। ਪੰਗਤੇ ਦੇ ਸਿਧਾਂਤ ਨੂੰ ਉਜਾਗਰ ਕੀਤਾਂ ਗਿਆ ਸੀ। ਜਦੋਂ ਪੰਗਤ ਵਿੱਚ ਬਰਾਬਰ ਬੈਠਕੇ ਰਾਜਾ, ਰੰਕ, ਉਚੀ ਅਤੇ ਨੀਵੀਂ ਜਾਤ ਵਾਲੇ ਲੰਗਰ ਪ੍ਰਸ਼ਾਦਾ ਛਕਦੇ ਹਨ ਤਾਂ ਉਨ੍ਹਾਂ ਵਿੱਚ ਪਿਆਰ ਅਤੇ ਭਾਈਚਾਰਕ ਸਾਂਝ ਵਾਲੇ ਵਿਚਾਰ ਬਣਦੇ ਹਨ। ਹਰ ਕੋਈ ਬਿਨਾ ਕਿਸੇ ਭਿੰਨ ਭੇਦ ਦੇ ਲੰਗਰ ਪਕਾਉਣ ਅਤੇ ਛਕਾਉਣ ਦੀ ਸੇਵਾ ਕਰ ਸਕਦਾ ਹੈ।

17. **ਸੇਵਾ:** ਸਿੱਖ ਧਰਮ ਦੇ ਮਹੱਲ ਦਾ ਜਿਥੇ ਇੱਕ ਥੰਮ ਸੇਵਾ ਹੈ। ਸਿਮਰਨ ਅਤੇ ਸੇਵਾ ਦੋਵੇਂ ਇੱਕ ਦੂਜੇ ਦੇ ਪੂਰਕ ਹਨ। ਸੇਵਾ ਅਤੇ ਸਿਮਰਨ ਦੇ ਰਾਹੀਂ ਹੀ ਮਨੁੱਖ ਦਾ ਮਨ ਸਚਿਆਰਾ ਹੁੰਦਾ ਹੈ। ਆਮ ਕਰਕੇ ਲੋਕ ਧਾਰਮਿਕਾਂ ਸਥਾਨਾਂ 'ਤੇ ਜੂਠੇ ਬਰਤਨ ਮਾਂਜਣ, ਜੋੜੇ ਝਾੜਣ/ਸੰਭਾਲਣ, ਫਰਸ਼ 'ਤੇ ਪੋਚਾ/ਝਾੜੂ ਫੇਰਣ, ਲੰਗਰ ਪਕਾਉਣ ਅਤੇ ਛਕਾਉਣ ਦੀ ਸੇਵਾ ਕਰਦੇ ਹਨ। ਸਿੱਖ ਧਰਮ ਵਿੱਚ ਸੇਵਾ ਦਾ ਘੇਰਾ ਹੋਰ ਮੋਕਲਾ ਹੈ। ਮਾਂ ਪਿਉ ਦੀ ਸੇਵਾ ਕਰਨੀ ਵੀ ਉਤਮ ਮੰਨੀ ਗਈ ਹੈ। ਸਿੱਖ ਧਰਮ ਦਾ ਫਲਸਫਾ ਹੈ ਕਿ ਜੇ ਕੋਈ ਮਨੁੱਖ ਹੋਰ ਧਾਰਮਿਕ ਕਰਮ ਕਰਦਾ ਹੋਵੇ ਪਰ ਜੇ ਉਹ ਮਾਪਿਆਂ ਦੀ ਸੇ ਵਾ ਨਹੀਂ ਕਰਦਾ ਤਾਂ ਸਭ ਨਿਹਫਲ ਹੈ। ਮਾਂ-ਪਿਉ ਦੀ ਸੇਵਾ ਤੋਂ ਬਾਅਦ ਪਰਿਵਾਰਕ ਸੇਵਾ ਹੈ ਜੋ ਆਮ ਮਨੁੱਖ ਕਰ ਹੀ

ਲੈਂਦਾ ਹਨ। ਸਿੱਖ ਧਰਮ ਸਮਾਜ ਦੀ ਸੇਵਾ ਕਰਨੀ ਵੀ ਸਿਖਾਉਂਦਾ ਹੈ। ਸਮਾਜ ਦੀ ਸੇਵਾ ਕਰਦਿਆਂ ਕਿਸੇ ਗਰੀਬ ਦੀ ਧਨ ਦੇ ਕੇ ਮਦਦ ਕੀਤੀ ਜਾ ਸਕਦੀ ਹੈ, ਗਰੀਬ ਵਿਦਿਆਰਥੀਆਂ ਨੂੰ ਕਿਤਾਬਾਂ ਲੈ ਕੇ ਦਿੱਤੀਆ ਜਾ ਸਕਦੀਆਂ ਹਨ, ਉਨ੍ਹਾਂ ਦੀਆਂ ਫੀਸਾਂ ਭਰੀਆਂ ਜਾ ਸਕਦੀਆਂ ਹਨ, ਲੋੜਵੰਦ ਰੋਗੀਆਂ ਦਾ ਇਲਾਜ ਕਰਵਾਇਆ ਜਾ ਸਕਦਾ ਹੈ। ਭਗਤ ਪੂਰਨ ਸਿੰਘ ਵਾਂਗ ਰਸਤੇ ਵਿਚੋਂ ਕਿੱਲ, ਕੇਲਿਆਂ ਦੇ ਛਿਲਕੇ ਕੰਡੇ ਅਤੇ ਪੱਥਰ ਚੁੱਕਕੇ ਆਉਣ/ਜਾਣ ਵਾਲੇ ਰਾਹੀਆਂ ਨੂੰ ਨੁਕਸਾਨ ਤੋਂ ਬਚਾਇਆ ਜਾ ਸਕਦਾ ਹੈ। ਨਗਰ ਕੀਰਤਨਾਂ ਜਾਂ ਹੋਰ ਧਾਰਮਿਕ/ਸਮਾਜਿਕ ਸਮਾਗਮਾਂ ਦੌਰਾਨ ਪਏ ਗੰਦ ਨੂੰ ਆਬਾਦੀ ਤੋਂ ਦੂਰ ਸੁੱਟਕੇ ਲੋਕਾਂ ਨੂੰ ਪ੍ਰਦੂਸ਼ਣ ਤੋਂ ਬਚਾ ਸਕਦੇ ਹਾਂ। ਰੇਡੀਓ, ਟੀ.ਵੀ. ਡੀ.ਜੇ. ਅਤੇ ਧਾਰਮਿਕ ਅਸਥਾਨਾਂ 'ਚ ਲਗੇ ਲਾਊਡ ਸਪੀਕਰਾਂ ਦੀ ਆਵਾਜ਼ ਨੂੰ ਲਿਮਟ ਵਿੱਚ ਰੱਖਕੇ, ਲੋਕਾਂ ਨੂੰ ਸ਼ੋਰ ਪ੍ਰਦੂਸ਼ਣ ਤੋਂ ਬਚਾਉਣਾ ਵੀ ਸੇਵਾ ਹੈ। ਹਉਮੈ ਰਹਿਤ ਹੋ ਕੇ ਸੇਵਾ ਕਰਨੀ ਹੀ ਸਫਲ ਹੈ। ਲੋਕ ਭਲਾਈ ਲਈ ਕੀਤੀ ਸੇਵਾ ਵੀ ਮਨ ਨੂੰ ਸਕੂਨ ਦੇਂਦੀ ਹੈ। ਭਾਈ ਘਨਈਆਂ ਵਾਂਗ ਬਿਨਾਂ ਭਿੰਨ-ਭੇਦ ਦੇ ਕੀਤੀ ਸੇਵਾ ਹੀ ਸਿੱਖ ਧਰਮ ਵਿੱਚ ਪ੍ਰਵਾਨ ਹੈ।

18. **ਦਸਵੰਧ:** ਲੋੜਵੰਦਾਂ ਦੀ ਮਦਦ ਲਈ ਧਨ ਦੀ ਲੋੜ ਪੈਂਦੀ ਹੈ। ਇਸ ਲਈ ਸਿੱਖ ਧਰਮ ਵਿੱਚੋਂ ਕਮਾਈ ਦਾ ਦਸਵਾਂ ਹਿੱਸਾ (ਦਸਵੰਧ) ਕੱਢਣ ਦਾ ਉਪਦੇਸ਼ ਮਿਲਦਾ ਹੈ। ਦਸਵੰਧ ਦੀ ਰਕਮ ਗੁਰੂ ਦੀ ਗੋਲਕ ਵਿੱਚ ਧਰਮ ਦੇ ਪ੍ਰਚਾਰ, ਲੰਗਰਾਂ ਅਤੇ ਹੋਰ ਸੇਵਾਵਾਂ ਲਈ ਪਾਈ ਜਾ ਸਕਦੀ ਹੈ। ਦਸਵੰਧ ਨੂੰ ਗਰੀਬ ਵਿਦਿਆਰਥੀਆਂ, ਰੋਗੀਆਂ ਅਤੇ ਗਰੀਬ ਪਰਿਵਾਰਾਂ ਦੀਆਂ ਲੜਕੀਆਂ ਦੇ ਅਨੰਦ ਕਾਰਜਾਂ ਲਈ ਵਰਤਿਆ ਜਾ ਸਕਦਾ ਹੈ। ਧਰਮ ਪ੍ਰਚਾਰ ਲਈ ਧਾਰਮਿਕ ਸਾਹਿਤ ਨਾਲ ਸਬੰਧਤ ਕਿਤਾਬਾਂ ਖਰੀਦ ਕੇ ਮੁਫਤ ਵੰਡੀਆਂ ਜਾ ਸਕਦੀਆਂ ਹਨ।

19. **ਗੁਰੂ ਦੀ ਗੋਲਕ:** ਗਰੀਬ ਦਾ ਮੂੰਹ ਸਿੱਖ ਧਰਮ ਵਿੱਚ ਪ੍ਰਚਲਤ ਮੁਹਾਵਰਾ ਬਣ ਗਿਆ ਹੈ। ਕਿਰਤੀ-ਕਾਮੇ ਸਿੱਖਾਂ ਅਤੇ ਹੋਰ ਸ਼ਰਧਾਲੂਆਂ ਵਲੋਂ ਜੋ ਦਸਵੰਧ ਦੀ ਰਕਮ ਗੁਰੂ ਕੀ ਗੋਲਕ ਵਿੱਚ ਪਾਈ ਜਾਂਦੀ ਹੈ, ਉਹ ਲੋਕ-ਭਲਾਈ ਹਿੱਤ ਵਰਤੀ ਜਾਂਦੀ ਹੈ। ਗੁਰੂ-ਇਤਿਹਾਸ ਪੜ੍ਹਕੇ ਪਤਾ ਲਗਦਾ ਹੈ ਕਿ ਮਹਾਮਾਰੀ ਰੋਗ ਫੈਲਣ ਵੇਲੇ, ਹੜ੍ਹ ਜਾਂ ਭੂਚਾਲ ਨਾਲ ਪੀੜ੍ਹਤ ਲੋਕਾਂ ਦੀ ਮਦਦ ਗੁਰੂ ਦੀ ਗੋਲਕ ਵਿਚੋਂ ਕੀਤੀ ਜਾਂਦੀ ਸੀ। ਗੁਰ ਸਾਹਿਬਾਨਾਂ ਦੇ ਪਾਏ ਪੂਰਨਿਆਂ 'ਤੇ ਚਲਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਸਿੱਖ ਜਥੇ ਬੰਦੀਆਂ ਵੱਲੋਂ ਗੁਜਰਾਤ ਅਤੇ ਨੇਪਾਲ ਵਿੱਚ ਆਏ ਭੂਚਾਲ ਵੇਲੇ ਅਤੇ ਸੁਨਾਮੀਆਂ ਲਹਿਰਾਂ ਨਾਲ ਪੀੜ੍ਹਤ ਲੋਕਾਂ ਦੀ ਮਦਦ ਗੁਰੂ ਦੀ ਗੋਲਕ ਵਿਚੋਂ ਕੀਤੀ ਸੀ। ਗੁਰੂ ਕੀ ਗੋਲਕ ਨਾਲ ਗਰੀਬਾਂ ਲਈ ਕੁਲੀ, ਜੁਲੀ ਅਤੇ ਗੁਲੀ ਦਾ ਪ੍ਰਬੰਧ ਸੁਖੈਣ ਕੀਤਾ ਜਾ ਸਕਦਾ ਹੈ।

20. **ਕਿਰਤ ਅਤੇ ਕੀਰਤ ਦਾ ਸੁਮੇਲ ਹੈ ਸਿੱਖ ਧਰਮ:** ਪ੍ਰਭੂ ਦੀ ਬੰਦਗੀ ਕਰਨ ਦੇ ਬਹਾਨੇ ਵਿਹਲੜ ਰਹਿਣਾ ਸਿੱਖ ਧਰਮ ਵਿੱਚ ਪ੍ਰਵਾਨ ਨਹੀਂ ਹੈ। ਇਥੇ ਲਾਲੋ ਵਰਗੇ ਕਿਰਤੀ-ਕਾਮਿਆਂ ਅਤੇ ਨਾਮੇ ਦੇ ਰਸੀਆਂ ਨੂੰ ਪਿਆਰਿਆ/ਸਤਿਕਾਰਿਆ ਜਾਂਦਾ ਹੈ, ਪਰ ਮਲਕ ਭਾਗੋ ਵਰਗੇ ਜੋ ਗਰੀਬਾਂ ਦਾ ਖੂਨ ਚੂਸਦੇ ਹਨ, ਉਨ੍ਹਾਂ ਨੂੰ ਧਰਮ ਦੀ ਨੇਕ ਕਮਾਈ ਕਰਨ ਲਈ ਪ੍ਰੇਰਿਆ ਜਾਂਦਾ ਹੈ। ਇਥੇ ਜੋਗੀਆਂ ਨੂੰ ਸਮਝਾਇਆ ਜਾਂਦਾ ਹੈ ਕਿ "ਤੁਹਾਡੇ ਨਾਲੋ ਤਾਂ ਗ੍ਰਿਹਸਥੀ ਕਈ ਗੁਣਾਂ ਚੰਗੇ ਹਨ ਜੋ ਦਸਾਂ ਨਹੁੰਆਂ ਦੀ ਕਿਰਤ ਕਰਕੇ, ਉਸ ਵਿਚੋਂ ਦੂਜਿਆਂ ਨੂੰ ਲਾਭ ਪਹੁੰਚਾਉਂਦੇ ਹਨ। ਸਿੱਖ ਧਰਮ ਵਿੱਚ ਸੱਜਣ ਠੱਗ ਵਰਗਿਆਂ ਨੂੰ ਉਪਦੇਸ਼ ਕੀਤਾ ਜਾਂਦਾ ਹੈ ਕਿ "ਧਰਮ ਦੇ ਨਾਮ ਉੱਤੇ ਲੁੱਟ-ਘਸੁੱਟ ਨਹੀਂ ਕਰਨੀ ਚਾਹੀਦੀ, ਸਗੋਂ ਅਸਲੀ ਧਰਮੀ ਉਹ ਹੈ ਜੋ ਕਿਰਤ ਕਰਦਾ, ਨਾਮ ਜੱਪਦਾ ਅਤੇ ਵੰਡ ਸਕਦਾ ਹੈ।

21. **ਦੇਗ ਅਤੇ ਤੇਗ:** ਕਿਰਤੀ ਕਾਮਿਆਂ ਨਾਲ ਸਬੰਧਤ ਧਰਮ ਹੀ ਲੋਕ ਭਲਾਈ ਲਈ ਦੇਗ ਸਦਾ ਵਾ.ਤੇ ਚਲਾ ਸਕਦੇ ਹਨ। ਦੇਗ ਖੁੱਲੇ ਮੂੰਹ ਵਾਲਾ ਇਕ ਬਹੁਤ ਵੱਡਾ ਬਰਤਨ ਹੈ ਜਿਸ ਵਿਚੋਂ ਹਰ ਕੋਈ ਬਿਨਾ ਕਿਸੇ ਭਿੰਨ-ਭੇਦ ਦੇ ਪਦਾਰਥ ਪ੍ਰਾਪਤ ਕਰਕੇ ਛੱਕ ਸਕਦਾ ਹੈ। ਇਹ ਦੇਗ ਗੁਰਦੁਆਰਿਆਂ ਦੇ ਲੰਗਰਾਂ ਦੀ ਸ਼ਾਨ ਅਤੇ ਸਿੱਖ ਧਰਮ ਦਾ ਮਾਣ ਹੈ। ਇਸ ਦੇਗ ਉੱਤੇ ਕਿਸੇ ਜਾਲਮ ਅਤਿਆਚਾਰੀ ਦੀ ਪੁੱਠੀ ਨਜ਼ਰ ਨਾ ਪਵੇ, ਇਸ ਦੀ ਰਾਖੀ ਲਈ ਤੇਗ ਦਾ ਹੋਣਾ ਬਹੁਤ ਜ਼ਰੂਰੀ ਹੈ। ਇਸ ਤੇਗ ਨੂੰ ਸਿੱਖ ਧਰਮ ਵਿੱਚ ਕਿਰਪਾਨ ਕਿਹਾ

ਜਾਂਦਾ ਹੈ। ਜਿਸ ਦੀ ਵਰਤੋਂ ਸਿੱਖ ਧਰਮ ਦੇ ਅਨੁਆਈ ਸੂਰਬੀਰ-ਯੋਧੇ ਜਾਲਮਾਂ ਨੂੰ ਸ਼ੋਸ਼ਣ ਲਈ ਕਰਦੇ ਹਨ। ਇਹ ਕਿਰਪਾਨ ਕਦੇ ਵੀ ਨਿਹੱਥੇ ਅਤੇ ਮੈਦਾਨ-ਏ-ਜੰਗ ਵਿਚੋਂ ਭੱਜਦੇ ਉਤੇ ਨਹੀਂ ਚਲਦੀ। ਇਸ ਦੀ ਵਰਤੋਂ ਉਦੋਂ ਹੀ ਕੀਤੀ ਜਾਂਦੀ ਹੈ, ਜਦੋਂ ਗਲਾਂ-ਬਾਤਾਂ ਅਤੇ ਪਿਆਰ ਨਾਲ ਜਾਲਮ ਬਾਜ਼ ਨਾ ਆਵੇ ਅਤੇ ਹੋਰ ਕੋਈ ਹੀਲਾ ਨਾ ਰਹਿ ਜਾਵੇ। ਕਿਰਪਾਨ ਸਿੱਖਾਂ ਲਈ ਆਨ, ਸ਼ਾਨ ਅਤੇ ਅਜ਼ਾਦੀ ਦਾ ਪ੍ਰਤੀਕ ਹੈ।

22. **ਗ੍ਰਿਹਸਥੀ ਜੀਵਨ ਜਿਊਣਾ ਸਿਖਾਉਂਦਾ ਹੈ ਸਿੱਖ ਧਰਮ:** ਇਸ ਧਰਮ ਵਿੱਚ ਸੰਸਾਰ ਦੋਂ ਭਗੋੜੇ ਹੋ ਕੇ ਜੰਗਲਾਂ ਅਤੇ ਪਹਾੜਾਂ ਵੱਲ ਨੱਸਣ ਵਾਲਿਆਂ ਨੂੰ ਰਤਾ ਜਿੰਨੀ ਵੀ ਮਾਨਤਾ ਨਹੀਂ ਦਿੱਤੀ ਜਾਂਦੀ ਹੈ। ਸੰਸਾਰ ਵਲੋਂ ਮੁੱਖ ਮੋੜਕੇ ਭੱਜਣ ਵਾਲਿਆਂ ਨੂੰ ਸਮਝਾਇਆ ਜਾਂਦਾ ਹੈ ਕਿ ਜੇ ਇਹ ਸੰਸਾਰ ਮੋਹ ਮਾਇਆ ਦਾ ਜਾਲ ਹੈ ਤਾਂ ਇਹ ਸਦਾ ਥਿਰ ਰਹਿਣ ਵਾਲੇ ਪ੍ਰਭੂ ਦੀ ਸੱਚੀ ਕੋਠੜੀ ਵੀ ਹੈ। ਗ੍ਰਿਹਸਥੀ ਜੀਵਨ ਵਿੱਚ ਕਿਰਤ ਵਿਹਾਰ ਕਰਦਿਆਂ, ਮਾਇਆ ਦੇ ਮੋਹ ਤੋਂ ਅਭਿਜ਼ ਰਹਿ ਕੇ ਪ੍ਰਭੂ ਨਾਲ ਸੂਰਤੀ ਜੋੜਣ ਦੀ ਜੁਗਤੀ ਸਿੱਖ ਧਰਮ ਵਿੱਚ ਬੜੇ ਨਿਰਾਲੇ ਢੰਗ ਨਾਲ ਸਮਝਾਈ ਹੈ ਕਿ, "ਇਸ ਸੰਸਾਰ ਵਿੱਚ ਰਹਿੰਦਿਆਂ ਮੋਹ-ਮਾਇਆ ਤੋਂ ਅਭਿੱਜ ਇਸ ਤਰ੍ਹਾਂ ਰਹਿਣਾ ਹੈ ਜਿਵੇਂ ਮੁਰਗਾਬੀ ਪਾਣੀ ਵਿੱਚ ਤੈਰਦਿਆਂ, ਆਪਣੇ ਖੰਭ ਪਾਣੀ 'ਚ ਭਿੱਜਣ ਨਹੀਂ ਦੇਂਦੀ ਤੇ ਜਿਵੇਂ ਕਮਲ ਦਾ ਫੁੱਲ ਚਿੱਕੜ ਵਿੱਚ ਉਗਕੇ ਵੀ ਚਿੱਕੜ ਤੋਂ ਨਿਰਲੇਪ ਰਹਿੰਦਾ ਹੈ। ਗੁਰਬਾਣੀ ਵਿੱਚ ਗ੍ਰਿਹਸਥੀ ਜੀਵਨ ਬਤੀਤ ਕਰਨ ਵਾਲਿਆਂ ਨੂੰ ਗੰਗਾ ਦੇ ਪਾਣੀ ਵਾਂਗ ਪਵਿੱਤਰ ਮੰਨਿਆ ਗਿਆ ਹੈ। ਭਾਈ ਗੁਰਦਾਸ ਜੀ ਨੇ ਇੱਕ ਕਬਿੱਤ ਸਮਝਾਇਆ ਹੈ ਕਿ ਮਨੁੱਖ ਦੇ ਜ਼ਿੰਦਗੀ ਦੇ ਸਾਰੇ ਫਰਜ਼ਾਂ (ਧਰਮਾਂ) ਤੋਂ ਸਭ ਤੋਂ ਉੱਤਮ ਧਰਮ (ਫਰਜ਼) ਗ੍ਰਿਹਸਥੀ ਧਰਮ ਹੈ।

23. **ਸਿੱਖ ਧਰਮ ਵਿੱਚ ਮੁਕਤੀ ਦਾ ਸਿਧਾਂਤ** ਵੀ ਬੜਾ ਸਪੱਸ਼ਟ ਹੈ। ਜਿਊਂਦਿਆਂ ਜੀਅ ਪ੍ਰਭੂ ਦੀ ਬੰਦਗੀ ਕਰਕੇ ਵਿਕਾਰਾਂ ਤੋਂ ਖਲਾਸੀ ਪਾਉਂਦਾ ਹੀ ਮੁਕਤੀ ਹੈ। ਜਿਉਂਦੇ ਜੀਅ ਮਾਇਆ ਦੇ ਬੰਧਨਾਂ ਅਤੇ ਵਿਕਾਰਾਂ ਤੋਂ ਖਲਾਸੀ ਪਾਉਣ ਵਾਲਾ ਜੀਵਨ ਮੁਕਤ ਹੀ ਮਰਨ ਤੋਂ ਬਾਅਦ ਬੰਧਨਾਂ ਤੋਂ ਮੁਕਤ ਮੰਨਿਆ ਜਾ ਸਕਦਾ ਹੈ। ਸੋ ਸਪੱਸ਼ਟ ਹੈ ਕਿ ਸਿੱਖ ਧਰਮ ਵਿੱਚ ਜੀਵਤ ਮੁਕਤ ਅਤੇ ਮਰਨ ਤੋਂ ਉਪਰੰਤ ਮੁਕਤ ਹੋਣਾ ਭਾਵ ਦੋਵਾਂ ਤਰ੍ਹਾਂ ਦੀ ਮੁਕਤੀ ਦਾ ਸਿਧਾਂਤ ਹੈ।

24. **ਧਰਮ ਦੇ ਨਾਮ ਉੱਤੇ ਕੀਤੇ ਜਾਂਦੇ ਵਿਖਾਵੇ ਦੇ ਕਰਮਕਾਂਡਾਂ** ਵਿੱਚ ਸਿੱਖ ਧਰਮ ਬਿਲਕੁਲ ਹੀ ਵਿਸ਼ਵਾਸ਼ ਨਹੀਂ ਰੱਖਦਾ। ਸਿੱਖਾਂ ਨੂੰ ਉਪਦੇਸ਼ ਦਿੱਤਾ ਜਾਂਦਾ ਹੈ ਕਿ "ਤੀਰਥਾਂ ਅਸਥਾਨਾਂ 'ਤੇ ਟੁੱਬੀਆਂ ਲਾ ਕੇ ਸਰੀਰ ਤਾਂ ਜ਼ਰੂਰ ਸਾਫ ਹੋ ਸਕਦਾ ਹੈ, ਪਰ ਮਨ ਸਚਿਆਰਾ ਪ੍ਰਭੂ ਦੇ ਨਾਮ ਸਿਮਰਨ ਤੀਰਥ ਵਿੱਚ ਟੁੱਬੀ ਲਾ ਕੇ ਕੀਤਾ ਜਾ ਸਕਦਾ ਹੈ। ਗੁਰੂ ਦਾ ਉਪਦੇਸ਼ ਮੰਨਣਾ ਅਤੇ ਨਾਮ ਜੱਪਣਾ ਹੀ ਅਠਾਹਠਾਂ ਤੀਰਥਾਂ ਦੇ ਇਸ਼ਨਾਨਾਂ ਦਾ ਫਲ ਹੈ।

ਵਰਤ/ਰੋਜ਼ੇ ਰੱਖਣ ਨਾਲ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਪੁੱਠੇ ਲਟਕ-ਲਟਕ ਕੇ ਤੱਪ ਕਰਨੇ, ਧੂਣੀਆਂ ਮਘਾਕੇ ਵਿੱਚ ਬੈਠੇ ਰਹਿਣਾ, ਜਲਧਾਰੇ ਕਰਨੇ, ਜੰਗਲਾਂ ਵਿੱਚ ਨੰਗੇ ਘੁੰਮਣਾ ਆਦਿ ਇਹ ਸਰੀਰ ਨੂੰ ਕਸ਼ਟ ਦੇਣ ਵਾਲੇ ਉਪਰਾਲਿਆਂ ਨਾਲ ਮਨ ਦਾ ਕੁਝ ਵੀ ਨਹੀਂ ਸੌਰਦਾ ਹੈ। ਦੇਵੀ-ਦੇਵਤਿਆਂ ਦੀਆਂ ਪੱਥਰਾਂ ਦੀਆਂ ਮੂਰਤਾਂ ਬਣਾਕੇ ਉਨ੍ਹਾਂ ਦਾ ਪੂਜਾ ਕਰਨ ਨਾਲ ਪ੍ਰਮਾਤਮਾ ਦਾ ਮਿਲਾਪ ਹਾਸਲ ਨਹੀਂ ਹੁੰਦਾ, ਪੱਥਰਾਂ ਦੀ ਪੂਜਾ ਕਰਨਾ ਨਿਸਫਲ ਕਰਮ ਹੈ। ਧਾਰਮਿਕ ਗ੍ਰੰਥਾਂ ਦੇ ਤੋਤਾ ਰਟਨੀ ਪਾਠ ਕਰਨਨ ਕਰਾਉਣ ਨਾਲ, ਧਰਤੀ ਦਾ ਰਟਨ ਕਰਨ ਨਾਲ, ਤੀਰਥਾਂ 'ਤੇ ਜਾਕੇ ਇਸ਼ਨਾਨ ਅਤੇ ਦਾਨ ਕਰਨ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਪ੍ਰਮਾਤਮਾ ਦੇ ਮਿਲਾਪ ਦਾ ਵਸੀਲਾ ਕੇਵਲ ਪ੍ਰੇਮਾ-ਭਗਤੀ ਹੈ। ਧਰਮ ਦੇ ਨਾਮ ਉਤੇ ਕਰਮਕਾਂਡਾਂ ਦਾ ਫਲ ਤਾਂ ਜਮ ਹੀ ਵਸੂਲ ਦੇ ਰੂਪ ਵਿੱਚ ਖੋਹ ਲੈਂਦੇ ਹਨ। ਵਾਸਨਾ ਰਹਿਤ ਪ੍ਰਭੂ ਦੇ ਸਿਫਤ/ਸਲਾਹ ਦੇ ਗੁਣ ਗਾਉਣ ਨਾਲ ਹੀ ਮਾਇਆ ਦੇ ਬੰਧਨਾ ਤੋਂ ਮੁਕਤ ਤੋਂ ਸਕੀਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦੇ ਇਕ ਸਲੋਕ ਵਿੱਚ ਉਪਦੇਸ਼ ਕਰਦੇ ਹਨ ਕਿ ਧਾਰਮਿਕ ਗ੍ਰੰਥਾਂ ਦੀ ਪੜ੍ਹਤਾਲ ਕਰਕੇ ਵੇਖਲਿਆ ਹੈ ਕਿ ਧਰਮ ਦੇ ਨਾਮ ਉੱਤੇ ਕੀਤੇ ਕਰਮ ਕਾਂਡ, ਪ੍ਰਮਾਤਮਾ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ।

*ਬਾਕੀ ਅਗਲੇ ਅੰਕ 'ਚ*

—0—

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰੂ ਪਦਵੀ ਤੋਂ ਮੁਨੱਕਰ ਹੋਣਾ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਕਿਸੇ ਹੋਰ ਗ੍ਰੰਥ ਨੂੰ ਸਥਾਪਨ ਕਰਨਾ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੈ।

*ਜਥੇਦਾਰ ਮਹਿੰਦਰ ਸਿੰਘ ਖਹਿਰਾ ਇਗਲੈਂਡ*
*07989927477*

੧੯੭੮ ਦੀ ਖੂਨੀ ਵੈਸਾਖੀ ਦੇ ਸਾਕੇ ਤੋਂ ਬਾਅਦ ੨੧/੪/੭੮ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਪ੍ਰੈਸ ਦੇ ਨਾਂ ਇਕ ਲਿਖਤੀ ਬਿਆਨ ਜਾਰੀ ਕੀਤਾ ਜਿਸ ਵਿੱਚ ਲਿਖਿਆ ਸੀ ਕਿ 'ਕੇਵਲ ਗੁਰੂ ਗ੍ਰੰਥ ਸਾਹਿਬ ਹੀ ਸਿੱਖਾਂ ਦੇ ਗੁਰੂ ਜਾਂ ਇਸ਼ਟ ਹਨ। ਕੋਈ ਵੀ ਦੇਹਧਾਰੀ ਸਿੱਖਾਂ ਦਾ ਗੁਰੂ ਨਹੀਂ ਹੋ ਸਕਦਾ। ਨਿਰੰਕਾਰੀ ਗੁਰਬਚਨ ਸਿੰਘ ਵਰਗੇ ਕਈ ਵਿਅੱਕਤੀ ਸਿੱਖਾਂ ਨੂੰ ਚਿੜਾਉਣ ਲਈ ਆਪਣੇ ਆਪ ਨੂੰ ਗੁਰੂ ਅਖਵਾਉਂਦੇ ਹਨ, ਅੰਮ੍ਰਿਤਸਰ ਵਿੱਚ ਹੋਈਆਂ ਸ਼ਹੀਦੀਆਂ ਦਾ ਸਦਕਾ ਸਿੱਖ ਕੌਮ ਜਾਗ ਪਈ ਹੈ। ਗੁਰਬਾਣੀ ਦੀ ਓਟ ਲੈ ਕੇ ਗੁਰਬਾਣੀ ਦੇ ਵਿਰੁੱਧ ਬੋਲਣ ਵਾਲਿਆਂ ਨੂੰ ਮਾਫ਼ ਨਹੀਂ ਕੀਤਾ ਜਾਏਗਾ। ਜੇਕਰ ਨਿਰੰਕਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਰੁੱਧ ਪ੍ਰਚਾਰ ਕਰਨੋ ਨਾ ਹੱਟੇ ਤਾ ਇਸ ਦੇ ਗੰਭੀਰ ਸਿੱਟੇ ਨਿਕਲਣਗੇ'।

ਸੰਤ ਜਰਨੈਲ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਦੀ ਗੁਰੂ ਪਦਵੀ ਦਾ ਸਤਿਕਾਰ ਕਰਨ ਲਈ ਸ਼ਿੱਦਤ ਨਾਲ ਹੇਠ ਲਿਖੇ ਅਨੁਸਾਰ ਪ੍ਰਚਾਰ ਕੀਤਾ ਅਰਥਾਤ, ਜਦੋਂ ਅਸੀਂ ਪਖੰਡੀਆਂ, ਦੇਹਧਾਰੀਆਂ ਵਲੋਂ, ਮੱਠੀਆ ਤੇ ਮੜ੍ਹੀਆਂ ਮਸਾਣਾਂ, ਕਬਰਾਂ ਤੇ ਜੰਡਾਂ ਨੂੰ ਸੰਧੂਰ ਭੁਕੱਣ ਵਲੋਂ ਤੇ ਰਾਜ ਨੀਤੀ ਦੀ ਕੁਰਸੀ ਦੀ ਹਿਰਸ ਵਲੋਂ ਆਪਣੀ ਬਿਰਤੀ ਤੋੜ ਕੇ ਗੁਰੂ ਗ੍ਰੰਥ ਸਾਹਿਬ ਦੇ ਲੜ ਲਾ ਲਈ ਤਾਂ ਉਦੋਂ ਦੁਨੀਆਂ ਦੀ ਕੋਈ ਸ਼ਕਤੀ ਨਹੀਂ ਜਿਹੜੀ ਆਪਾਂ ਨੂੰ ਦਬਾ ਸਕੇਗੀ। ਆਪਾਂ ਨੂੰ ਮਨ ਵਿੱਚੋਂ ਇਹ ਖਿਆਲ ਕੱਢ ਦੇਣਾ ਚਾਹੀਦਾ ਹੈ ਕਿ ਅਸੀਂ ਭਿੰਡਰਾਂਵਾਲਾ ਬਣਨਾ ਜਾਂ ਅਕਾਲੀ ਦੱਲ ਦੇ ਨਾਲ ਦੇ ਬਣਨਾ, ਸਾਰੇ ਸਿੱਖਾਂ ਦੇ ਮਨ ਵਿੱਚ ਇਹ ਅੱਖਰ ਉਕਰ ਜਾਣੇ ਚਾਹੀਦੇ ਆ ਕਿ ਅਸੀਂ ਸਤਿਗੁਰੂ ਗ੍ਰੰਥ ਸਾਹਿਬ ਜੀ ਵਾਲੇ ਬਣਨਾ।' ਸੰਤ ਜਰਨੈਲ ਸਿੰਘ ਨੇ ਸਿੱਖ ਲਹਿਰ ਨੂੰ ਜਿਹੜਾ ਇਨਕਲਾਬੀ ਰੰਗ ਗੁਰਬਾਣੀ ਨੂੰ ਸਿੱਖ ਜੀਵਨ ਵਿੱਚ ਢਾਲ ਕੇ ਦਿੱਤਾ, ਉਸ ਨਾਲ ਦਲਿੱਤ ਵਰਗ ਸਿੱਖੀ ਵਲ ਪ੍ਰੇਰਿਤ ਹੋਇਆ, ਜਿਸ ਨਾਲ ਜਾਤ-ਪਾਤ ਰਹਿਤ ਸਿੱਖ ਸਮਾਜ ਦੀ ਖਾਲਸ ਨੁਹਾਰ ਪ੍ਰਗਟ ਹੋਣੀ ਸ਼ੁਰੂ ਹੋ ਗਈ ਸੀ।

ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਬਾਰੇ ਅਸੀਂ ਕੁਝ ਇਤਿਹਾਸਕ ਹਵਾਲੇ ਲਿਖਾਂਗੇ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਦੇਹਧਾਰੀ ਗੁਰੂ ਦੀ ਪ੍ਰਥਾ ਖਤਮ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਤੇ ਸੁਭਾਇਮਾਨ ਕਰ ਦਿੱਤਾ:-

ਭਾਈ ਨੰਦ ਲਾਲ ਸਿੰਘ ਜੀ ਸ੍ਰੀ ਦਸਮੇਸ਼ ਜੀ ਦੇ ਸਾਦਿਕ ਤੇ ਹਜ਼ੂਰੀ ਸਿੱਖ ਫਾਰਸੀ ਦੇ ਕਵੀ ਸਨ, ਉਹ ਲਿਖਦੇ ਹਨ ਕਿ ਦਸਮੇਸ਼ ਜੀ ਨੇ ਫੁਰਮਾਇਆ,

*ਤੀਨ ਰੂਪ ਹੈ ਮੋਹ ਕੇ ਸੁਣੋ ਨੰਦ ਚਿੱਤ ਲਾਇ।*
*ਨਿਰਗੁਣ ਸਰਗੁਣ ਗੁਰਸ਼ਬਦ ਕਹਹੁੰ ਤੋਹਿ ਸਮਝਾਇ।*
*ਦੂਸਰ ਰੂਪ ਗ੍ਰੰਥ ਜੀ ਜਾਣੋ, ਆਪਨ ਅੰਗ ਮੇਰੋ ਕਰ ਮਾਨੋ।*
*ਜੋ ਸਿੱਖ ਗੁਰਦਰਸ਼ਨ ਕੀ ਚਾਹੇ, ਦਰਸ਼ਨ ਕਹੇ ਗ੍ਰੰਥ ਜੀ ਆਹੇ।*
*ਸ਼ਬਦ ਸੁਣੇ ਗੁਰ ਹਿਤ ਚਿੱਤ ਲਾਇ, ਗਿਆਨ ਸ਼ਬਦ ਗੁਰ ਸੁਣੇ ਸੁਣਾਇ।*
*ਜੋ ਮਮ ਸਾਥ ਚਾਹੇ ਕਰ ਬਾਤ, ਗ੍ਰੰਥ ਜੀ ਪੜੇ ਸੁਣੇ ਵਿਚਾਰੇ ਸਾਥ॥*

*ਜੋ ਮੁਝ ਬਚਨ ਸੁਨਣ ਕੀ ਚਾਇ, ਗ੍ਰੰਥ ਜੀ ਪੜ੍ਹ ਸੁਣੇ ਚਿੱਤ ਲਾਏ॥*
*ਮੇਰਾ ਰੂਪ ਗ੍ਰੰਥ ਜੀ ਜਾਣ, ਇਸ ਮੇ ਭੇਦ ਨਹੀਂ ਕੁਝ ਮਾਨ (ਭਾਈ ਨੰਦ ਲਾਲ ਗ੍ਰੰਥਾਵਲੀ ਪੰਨਾ ੧੯੬,੧੯੭)।*

"ਸ੍ਰੀ ਦਸਮੇਸ਼ ਜੀ ਦੇ ਜੋਤੀ ਜੋਤਿ ਸਮਾਉਣ ਦੇ ੩੩ ਸਾਲ ਬਾਅਦ ਸੰਮਤ ੧੭੯੮ (੧੭੪੧ਈ.) ਬਾਵਾ ਸਰੂਪ ਦਾਸ ਭੱਲੇ ਨੇ 'ਮਹਿਮਾਂ ਪ੍ਰਕਾਸ਼' ਵਾਰਤਕ ਲਿਖਿਆ। ਉਸ ਵਿੱਚ ਦਰਜ ਹੈ ਕਿ ਸ੍ਰੀ ਦਸਮੇਸ਼ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸਿੱਖਾਂ ਨੇ ਪੁਛਾ 'ਅਬ ਦਰਸ਼ਨ ਕਹਾਂ ਕਰੇਂ'! ਸਤਿਗੁਰ ਦੀਨ ਦਇਆਲ ਬਚਨ ਕੀਆ, ਜੋ ਦਸ ਸਰੂਪ ਹਮਾਰੇ ਪੂਰਨ ਭਏ। ਅਬ ਮੇਰੀ ਜਗ੍ਹਾ ਗੁਰੂ ਗ੍ਰੰਥ ਸਾਹਿਬ ਕੋ ਜਾਨਣਾ ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ ਤੋ ਆਦਿ ਗੁਰੂ ਗ੍ਰੰਥ ਸਾਹਿਬ ਕਾ ਪਾਠ ਕਰਨਾ, ਮੇਰੇ ਸੇ ਬਾਤ ਹੋਵੇਗੀ।"

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰੀ ਮੁਣਸ਼ੀ ਸੋਹਣ ਲਾਲ ਆਪਣੀ ਫਾਰਸੀ ਦੀ ਕਿਤਾਬ (ਉਮਦਾਤ ਤਵਾਰੀਖ ਵਿੱਚ ਲਿਖਦਾ ਹੈ,

*ਸ਼ਕਸ ਅਜ਼ ਨਿਆਜ਼ ਮੰਦਾਂ ਅਰਜ਼ ਨਾਮੂਦ,*
*ਕਿ ਉਦਾਮ ਕਸ ਰਾ ਗੁਰੂ ਮੁਕਰਰ ਨਾਮੂਦਾ।*
*ਅਰਸ਼ਾਦ ਲਾ ਜਮੂਲ ਇਨ ਕਿਆਦ ਜਲ ਵਾਇ,*
*ਈਜ਼ਾਦ ਜਾਫਤ ਕਿ ਗੁਰੂ ਗ੍ਰੰਥ ਜੀ ਅਸਤ।*
*ਦਰ ਮਿਆਨੇ ਗ੍ਰੰਥ ਵਾ ਗੁਰੂ ਹੇਤ ਫਰਕ ਨੇਸਤ।*
*ਅਜ਼ ਦੀਦਾਰੇ ਗ੍ਰੰਥ ਜੀ,*
*ਮੁਸ਼ਾਰਿਦਾ ਦੀਦਾਰੇ ਫਰਹਤ ਆਸਾਰ,*
*ਗੁਰੂ ਸਾਹਿਬ ਬਾਜਦ ਨਮੂਦ।*

ਭਾਵ- ਜਦ ਦਸਮ ਪਾਤਿਸ਼ਾਹ ਜੋਤੀ ਜੋਤਿ ਸਮਾਉਣ ਲੱਗੇ, ਉਸ ਵਕਤ ਸਿੱਖ ਸੇਵਕਾਂ ਵਿੱਚੋਂ ਇੱਕ ਸ਼ਕਸ ਨੇ ਬੇਨਤੀ ਕੀਤੀ ਕਿ ਆਪ ਨੇ ਕਿਸ ਨੂੰ ਗੁਰੂ ਨੀਯਤ ਕੀਤਾ ਹੈ। ਉਸ ਵਕਤ ਦਸਮ ਪਾਤਿਸ਼ਾਹ ਨੇ ਇੱਕ ਜ਼ਰੂਰੀ ਫੁਰਮਾਨ (ਗੁਰੂ ਮਨਿਓ ਗ੍ਰੰਥ) ਕੀਤਾ ਕਿ ਗੁਰੂ, ਗੁਰੂ ਗ੍ਰੰਥ ਸਾਹਿਬ ਹਨ। ਗੁਰੂ ਗ੍ਰੰਥ ਜੀ ਤੇ ਗੁਰੂ ਵਿੱਚ ਕੋਈ ਫਰਕ ਨਹੀਂ। ਗ੍ਰੰਥ ਜੀ ਦੇ ਦਰਸ਼ਨ ਨਾਲ ਗੁਰੂ ਸਾਹਿਬ ਦੇ ਦਰਸ਼ਨ ਤੇ ਸ਼ਾਤੀ ਪ੍ਰਾਪਤ ਹੁੰਦੀ ਹੈ।

ਸਨ ੧੮੪੯ ਵਿੱਚ ਮਿ. ਕਨਿੰਘਮ ਦੀ ਸਿੱਖ ਹਿਸਟਰੀ ਪ੍ਰਕਾਸ਼ਿਤ ਹੋਈ ਉਸ ਵਿੱਚ ਦਰਜ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਕਿਹਾ, ਸਦਾ ਪ੍ਰਸੰਨ ਚਿੱਤ ਰਹਿਣਾ। ਧੁਰੋਂ ਨੀਯਤ ਕੀਤੇ ਗਏ ਦਸਾਂ ਸਤਿਗੁਰੂਆਂ ਨੇ ਆਪਣਾ ਕਾਰਜ ਪੂਰਾ ਕਰ ਲਿਆ ਹੈ। ਖਾਲਸੇ ਨੂੰ ਵਾਹਿਗੁਰੂ ਦੇ ਸਪੁਰਦ ਕੀਤਾ ਹੈ। ਜੇ ਕੋਈ ਦਰਸ਼ਨ ਕਰਨਾ ਚਾਹੇ ਤਾਂ ਉਸ ਨੂੰ ਗੁਰੂ ਨਾਨਕ ਸਾਹਿਬ ਦੇ ਗੁਰੂ ਗ੍ਰੰਥ ਸਾਹਿਬ ਦੀ ਖੋਜ ਕਰਨੀ ਚਾਹੀਦੀ ਹੈ। ਗੁਰੂ, ਖਾਲਸੇ ਦੇ ਅੰਗ ਸੰਗ ਰਹੇਗਾ। ਜਿਥੇ ਪੰਜ ਅੰਮ੍ਰਿਤਧਾਰੀ ਸਿੰਘ ਇਕੱਠੇ ਹੋ ਕੇ ਅਰਦਾਸ ਕਰਨਗੇ ਓਥੇ ਮੈਂ ਵੀ ਮੌਜੂਦ ਹੋਵਾਂਗਾ।

ਸਈਅਦ ਮੁਹੰਮਦ ਲਤੀਫ ਨੇ ਆਪਣੀ ਹਿਸਟਰੀ ਵਿੱਚ ਲਿਖਿਆ ਹੈ ਕਿ 'ਸਿੱਖਾਂ ਨੇ ਬੇਨਤੀ ਕੀਤੀ ਹੇ ਸੱਚੇ ਪਾਤਿਸ਼ਾਹ ਪਿਛੋਂ, ਕੌਣ ਸਚਿਆਈ ਦੀ ਰੂਹ ਫੂਕੇਗਾ ਤੇ ਕੌਣ ਮੁਕਤੀ ਲਈ ਸਾਡਾ ਆਗੂ ਬਣੇਗਾ? ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਤਰ ਦਿੱਤਾ ਧੁਰੋਂ ਨੀਯਤ ਹੋਈਆਂ ਦਸਾਂ ਪਾਤਿਸ਼ਾਹੀਆਂ ਨੇ ਆਪਣਾ ਮਿਸ਼ਨ ਪੂਰਾ ਕਰ ਲੀਤਾ ਹੈ। ਹੁਣ ਮੈਂ ਆਪਣੇ ਪਿਆਰੇ ਖਾਲਸਾ ਨੂੰ ਸਦਾਂ ਯੁਗੋ ਯੁਗ ਅਟੱਲ ਵਾਹਿਗੁਰੂ ਦੇ ਸਪੁਰਦ ਕਰਦਾ ਹਾਂ, ਜੇ ਕੋਈ ਗੁਰੂ ਦੇ ਦਰਸ਼ਨ ਕਰਨਾ ਚਾਹੇ ਤਾਂ ਘੱਟੋ ਘੱਟ ਸਵਾ ਰੁਪਏ ਦਾ ਕੜਾਹ ਪ੍ਰਸ਼ਾਦ ਕਰਵਾ ਕੇ ਗੁਰੂ ਗ੍ਰੰਥ ਦਾ ਪ੍ਰਕਾਸ਼ ਕਰੇ ਉਸ ਦੀ ਮੁਲਾਕਾਤ ਗੁਰੂ ਨਾਲ ਹੋਵੇਗੀ। ਗੁਰਬਾਣੀ ਤੇ ਗੁਰੂ ਦੀ ਅਭੇਦਤਾ ਬਾਰੇ ਉਕਤ ਹਵਾਲੇ (ਪੁਸਤਕ, ਕੂਕਾ ਗੁਰੂ ਡੰਮ, ਵਿੱਚੋਂ ਲਏ ਗਏ ਹਨ, ਲੇਖਕ ਪ੍ਰਤਾਪ ਸਿੰਘ ਗਿਆਨੀ ਸਾਬਕਾ ਜਥੇਦਾਰ ਸ੍ਰੀ ਅਕਾਲ ਤੱਖਤ ਸਾਹਿਬ ਤੇ ਸ੍ਰੀ ਕੇਸਗੜ੍ਹ ਸਾਹਿਬ)। ਗੁਰੂ ਗੋਬਿੰਦ ਸਿੰਘ ਜੀ ਵਲੋਂ 'ਗੁਰੂ ਗ੍ਰੰਥ, ਗੁਰੂ ਪੰਥ' ਸਾਹਿਬ ਨੂੰ ਸੌਂਪੀ ਗੁਰਿਆਈ ਦੇ ਇੰਨੇ ਇਤਿਹਾਸਕ ਹਵਾਲੇ ਹੋਣ ਦੇ ਬਾਵਜੂਦ ਨਕਲੀ ਨਿਰੰਕਾਰੀ, ਨਾਮਧਾਰੀ, ਰਾਧਾਸੁਆਮੀ, ਨਿਰਮਲੇ, ਨਿਰਮਲ ਭੇਖ ਤੇ ਉਦਾਸੀ ਸੰਪਰਦਾਵਾਂ ਗੁਰੂ ਗ੍ਰੰਥ ਸਾਹਿਬ ਦੀ ਗੁਰੂ ਪਦਵੀ ਨੂੰ ਮੰਨਣ ਤੋਂ ਇਨਕਾਰੀ ਹਨ। ਗੁਰਮਤਿ ਵਿਰੋਧੀ ਤੇ ਪੰਥ ਵਿਰੋਧੀ ਵੀ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ੩੫੦ਵੇਂ ਪ੍ਰਕਾਸ਼ ਅਤੇ ਗੁਰੂ ਨਾਨਕ ਸਾਹਿਬ ਜੀ ਦੇ ੫੫੦ਵੇਂ ਪ੍ਰਕਾਸ਼ ਦਿਹਾੜੇ ਮਨਾਉਣ ਦੀ ਆੜ ਹੇਠ ਗੁਰੂ ਗ੍ਰੰਥ ਸਾਹਿਬ ਦੀ

ਪਦਵੀ ਨੂੰ ਨਾ ਮੰਨਣ ਵਾਲੀਆਂ ਨਕਲੀ ਨਿਰੰਕਾਰੀ, ਨਾਮਧਾਰੀ, ਰਾਧਾਸੁਆਮੀ, ਨਿਰਮਲੇ ਤੇ ਉਦਾਸੀ ਸੰਪਰਦਾਵਾਂ ਦਾ ਪੰਥ ਵਿੱਚ ਮਿਲਗੋਭਾ ਕੀਤਾ ਜਾ ਰਿਹਾ ਹੈ, ਇਥੇ ਹੀ ਬਸ ਨਹੀਂ ਕਿ ਸਿੱਖ ਇਤਿਹਾਸ ਵਿੱਚ ਸ਼੍ਰੋਮਣੀ ਅਕਾਲੀ ਦਲ (ਪੰਜਾਬੀ ਪਾਰਟੀ) ਨੇ ਸੋਨੇ ਸਿੱਖ ਅਤੇ ਗੈਰ ਸਿੱਖ ਸ਼੍ਰੋਮਣੀ ਅਕਾਲੀ ਦਲ ਵਿੱਚ ਮੈਂਬਰ ਭਰਤੀ ਕੀਤੇ ਗਏ ਹਨ।

ਗੁਰੂ ਨਾਨਕ ਯੂਨੀਵਰਸਿਟੀ ਵਿੱਚ ਸਤਿਗੁਰੂ ਰਾਮ ਸਿੰਘ ਚੇਅਰ ਦੀ ਸਥਾਪਨਾ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਤੇ ਸਾਬਕਾ ਮੁਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਦੀ ਪਹਿਲ ਕਦਮੀ ਤੇ ਪ੍ਰਵਾਨਗੀ ਨਾਲ ਹੋਈ ਹੈ। ਗੁਰ ਨਾਨਕ ਦੇਵ ਯੂਨੀਵਰਸਿਟੀ ਵਿੱਚ ਦੇਹਧਾਰੀ ਸਤਿਗੁਰੂ ਦੀ ਚੇਅਰ ਸਥਾਪਿਤ ਕਰਨ ਨਾਲ ਗੁਰੂ ਗ੍ਰੰਥ ਸਾਹਿਬ ਜੀ ਦੀ ਘੋਰ ਬੇਅਦਬੀ ਹੈ, ੬-੭-੨੦੧੫ ਗੁਰਦੁਆਰਾ ਦੂਖਨਿਵਾਰਨ ਸਾਹਿਬ ਪਟਿਆਲਾ ਵਿਖੇ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਘਾਸਣ ਉਪਰ ਦੋ ਕੁਰਸੀਆਂ ਸਜਾਈਆਂ ਗਈਆਂ, ਗ੍ਰੰਥੀ ਸਿੰਘ ਦੇ ਐਨ ਸੱਜੇ ਪਾਸੇ। ਵੇਖਦਿਆਂ ਹੀ ਪ੍ਰਕਾਸ਼ ਸਿੰਘ ਬਾਦਲ ਅਤੇ ਅਵਤਾਰ ਸਿੰਘ ਮੱਕੜ ਪੂਰੇ ਸ਼ਾਨੋਸ਼ੌਕਤ ਨਲ ਕੁਰਸੀਆਂ ਉੱਤੇ ਬੈਠੇ ਰਹੇ, ਇਸ ਤੋਂ ਵੱਧ ਬੇਅਦਬੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋਰ ਕੀ ਹੋ ਸਕਦੀ ਹੈ। ਅੱਜ ਪੰਜਾਬ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਨਿਰੰਤਰ ਹੋ ਰਹੀ ਬੇਅਦਬੀ ਲਈ ਵੀ ਮੁਖ ਕਸੂਰਵਾਰ ਪ੍ਰਕਾਸ਼ ਸਿੰਘ ਬਾਦਲ ਹੈ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਪੰਜਾਬੀ ਪਾਰਟੀ ਬਣਾ ਕੇ ਗੁਰੂ ਗ੍ਰੰਥ, ਗੁਰੂ ਪੰਥ ਦੇ ਸਿੱਖੀ ਸਿਧਾਂਤ ਅਤੇ ਪੰਥਕ ਖਾਸੇ ਨੂੰ ਮਲੀਆਮੇਟ ਕਰਨ ਵਾਲਾ ਵੀ ਪ੍ਰਕਾਸ਼ ਸਿੰਘ ਬਾਦਲ ਹੈ।

ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਕਰਨ ਲਈ ਨਵਜੋਤ ਸਿੱਧੂ ਵੀ ਪਿੱਛੇ ਨਹੀਂ ਰਿਹਾ, ਨਵਜੋਤ ਸਿੱਧੂ ਨੇ ਗੁਰੂ ਗ੍ਰੰਥ ਸਾਹਿਬ ਦੇ ਪਾਠ ਨਾਲ ਮੂਰਤੀਆਂ ਦੀ ਪੂਜਾ ਅਤੇ ਸ਼ਿਵ ਲਿੰਗ ਦੀ ਸਥਾਪਨਾ ਕਰ ਕੇ ਨਵੇਂ ਘਰ ਵਿੱਚ ਪ੍ਰਵੇਸ਼ ਕੀਤਾ ਅਤੇ ਉਸ ਦਿਨ ਨਵਜੋਤ ਸਿੱਧੂ ਤੇ ਉਸ ਦੀ ਪਤਨੀ ਨੇ ਜਨੇਊ ਪਾ ਕੇ ਹਵਨ ਵੀ ਕੀਤਾ। ਦਾਸ ਨੇ ਜਥੇਦਾਰ ਅਕਾਲ ਤਖਤ ਨੂੰ ਇਨ੍ਹਾਂ ਸ਼ਬਦਾਂ ਵਿੱਚ ਸ਼ਿਕਾਇਤ ਵੀ ਕੀਤੀ ਕਿ ਸਿੱਖ ਕੌਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਪਾਤਿਸ਼ਾਹੀਆਂ ਦੀ ਆਤਮਿਕ ਜੋਤਿ, ਹਾਜਰਾ ਹਜੂਰ, ਜਾਹਰਾ ਜਹੂਰ ਗੁਰੂ ਮੰਨਦੀ ਹੈ, ਕੀ ਕੋਈ ਵੀ ਵਿਅਕੱਤੀ ਗ੍ਰਹਿ ਪਰਵੇਸ਼ ਕਰਨ ਸਮੇਂ ਆਪਣੇ ਨਵੇਂ ਘਰ ਵਿੱਚ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਅਤੇ ਸ਼ਿਵ ਲਿੰਗ ਦੀ ਸਥਾਪਨਾ ਕਰਨ ਸਮੇਂ ਉਸ ਦਿਨ ਹੀ ਗੁਰੂ ਗ੍ਰੰਥ ਦਾ ਅਖੰਡਪਾਠ ਕਰਵਾ ਸਕਦਾ ਹੈ? ਅਤੇ ਜੇ ਨਹੀਂ ਕਰਵਾ ਸਕਦਾ ਤਾਂ ਆਪ ਜੀ ਨਵਜੋਤ ਸਿੱਧੂ ਬਾਰੇ ਸਿੱਖ ਕੌਮ ਨੂੰ ਕੀ ਸੰਦੇਸ਼ ਦਿਓਗੇ? (ਅਕਾਲ ਤੱਖਤ ਦੇ ਜਥੇਦਾਰ ਗਿ. ਗੁਰਬਚਨ ਸਿੰਘ ਨੂੰ ਦਾਸ ਵਲੋਂ ਲਿਖੀ ਸ਼ਕਾਇਤ ਦੀ ਕਾਪੀ ਮੌਜੂਦ ਹੈ ਅਤੇ ਇਸ ਦੀ ਕਾਪੀ ਸਿੱਖ ਪ੍ਰਿੰਟ ਮੀਡੀਆ, ਅਤੇ ਇਲੈਕ੍ਟ੍ਰਾਨਿਕ ਮੀਡੀਆ ਨੂੰ ਵੀ ਭੇਜੀ ਗਈ ਸੀ ਜੋ ਕਿ ਪ੍ਰਿੰਟ ਮੀਡੀਆ ਵਿੱਚ ਛਪੀ ਵੀ ਸੀ)।

ਦਾਸ ਨੂੰ ਤਾਂ ਜਥੇਦਾਰ ਗੁਰਰਬਚਨ ਸਿੰਘ ਨੇ ਕੋਈ ਜਵਾਬ ਨਹੀਂ ਦਿੱਤਾ ਪਰ ਜਦੋਂ ਲਗ ਪਗ ਲਗਾਤਾਰ ਇੱਕ ਸਾਲ ਚੋਵੀ ਕੁੰਡਾ ਦੇ ਹਵਨ ਯੱਗ ਤਹਿਤ ਸਿੱਧੂ ਵਲੋਂ ਕੀਤੀਆਂ ਕਿਰਿਆਵਾਂ ਦੀਆਂ ਖਬਰਾਂ ਸ਼ੋਸ਼ਲ ਮੀਡੀਏ ਤੇ ਆਈਆਂ ਤਾਂ ਜਥੇਦਾਰ ਗੁਰਬਚਨ ਸਿੰਘ ਨੇ ਨੋਟਿਸ ਲੈਂਦਿਆਂ ਬਿਆਨ ਦਿੱਤਾ ਕਿ ਜੇਕਰ ਨਵਜੋਤ ਸਿੱਧੂ ਆਪਣੇ ਆਪ ਨੂੰ ਸਿੱਖ ਅਖਵਾਉਂਦਾ ਹੈ ਤਾਂ ਉਸ ਨੂੰ ਹਵਨ ਯੱਗ ਨਹੀਂ ਕਰਵਾਉਣਾ ਚਾਹੀਦਾ ਸੀ ਅਤੇ ਉਹ ਸਿੱਖ ਨਹੀਂ ਹੈ ਤੇ ਨਾ ਹੀ ਉਸ ਦਾ ਗੁਰੂ ਗ੍ਰੰਥ ਸਾਹਿਬ ਵਿੱਚ ਵਿਸ਼ਵਾਸ ਹੈ, ਸ਼ਿਵਲਿੰਗ ਦੀ ਸਥਾਪਨਾ ਅਤੇ ਹਵਨ ਕਰਨਾ ਸਿੱਖ ਧਰਮ ਦੇ ਵਿਰੁਧ ਹੈ, ਜੇਕਰ ਉਸਨੇ ਬਤੌਰ ਸਿੱਖ, ਸਿੱਖ ਪੰਥਕ ਮਰਯਾਦਾਵਾਂ ਦੇ ਉਲਟ ਗਤੀ ਵਿਧੀਆਂ ਜਾਰੀ ਰੱਖੀਆਂ ਤਾ ਉਸ ਵਿਰੁੱਧ ਅਕਾਲ ਤੱਖਤ ਸਾਹਿਬ ਤੋਂ ਕੋਈ ਵੀ ਕਾਰਵਾਈ ਹੋ ਸਕਦੀ ਹੈ। ਇਸ ਦੇ ਜਵਾਬ ਵਿੱਚ ਜਦੋਂ ਪੰਥ ਦਰਦੀਆਂ ਨੇ ਗਿ. ਗੁਰਬਚਨ ਸਿੰਘ ਨੂੰ ਯਾਦ ਕਰਵਾਇਆ ਕਿ ਪ੍ਰਕਾਸ਼ ਸਿੰਘ ਬਾਦਲ ਨੇ ਵੀ ਭਾਜਪਾ ਵਿੱਚ ਸ਼ਾਮਲ ਹੋਣ ਵੇਲੇ ਹਵਨ ਕੀਤਾ ਸੀ, ਉਸ ਤੇ ਅਕਾਲ ਤੱਖਤ ਵਲੋਂ ਕੋਈ ਕਾਰਵਾਈ ਕਿਉਂ ਨਹੀਂ ਕੀਤੀ ਗਈ, ਸਗੋਂ ਉਸ ਨੂੰ (ਪ੍ਰਕਾਸ਼ ਸਿੰਘ ਬਾਦਲ) ਨੂੰ ਫਖਰ-ਏ-ਕੌਮ ਦੀ ਉਪਾਧੀ ਦਿੱਤੀ ਗਈ। ਜਥੇਦਾਰ ਅਕਾਲ ਤੱਖਤ ਗਿ. ਗੁਰਬਚਨ ਸਿੰਘ ਜੀ ਅੱਜ ਤੱਕ ਪੰਥ ਨੂੰ

ਇਸ ਗੱਲ ਦਾ ਜਵਾਬ ਨਹੀਂ ਦੇ ਸਕੇ ਕਿ ਗੁਰੂ ਗ੍ਰੰਥ, ਗੁਰੂ ਪੰਥ ਦੇ ਵਿਰੋਧੀ ਨੂੰ ਫਖਰੇ ਕੌਮ ਦੀ ਉਪਾਧੀ ਕਿਉਂ ਦਿੱਤੀ ਗਈ? ਆਸ ਕਰਦੇ ਹਾਂ ਕਿ ਪਾਠਕ ਜਨ ਜਾਣ ਗਏ ਹੋਣਗੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀਆਂ ਘਟਨਾਵਾਂ ਕਿਉਂ ਰੁਕਣ ਦਾ ਨਾਮ ਨਹੀਂ ਲੈਂਦੀਆਂ।

ਬਲਦੇਵ ਸਿੰਘ ਸਿਰਸਾ ਨੇ ਨਾਮਧਾਰੀ ਸੰਪ੍ਰਦਾ ਵਲੋਂ ਪ੍ਰਕਾਸ਼ਤ ਨਿਤਨੇਮ ਦੇ ਗੁਟਕਿਆਂ ਦੇ ਸਬੰਧ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਗੋਬਿੰਦ ਸਿੰਘ ਲੌਂਗੋਵਾਲ ਨੂੰ ਇੱਕ ਮੰਗ ਪੱਤਰ ਦਿੱਤਾ ਹੈ ਜਿਸ ਵਿੱਚ ਉਨ੍ਹਾਂ ਨੇ ਦੱਸਿਆ ਹੈ ਕਿ ਨਾਮਧਾਰੀ ਸੰਪ੍ਰਦਾ ਵਲੋਂ ਜਿਹੜੇ ਨਿਤਨੇਮ ਦੇ ਗੁਟਕੇ ਛਪਵਾਏ ਗਏ ਹਨ ੮੦੦ ਸਫਿਆਂ ਦੇ ਗੁਟਕੇ ਵਿੱਚ ੧੦੦ ਸਫੇ ਦੀ ਭੂਮਿਕਾ ਲਿਖੀ ਗਈ ਹੈ, ਜਿਸ ਵਿੱਚ 'ਨਾਮਧਾਰੀ ਅਖੌਤੀ ਸਤਿਗੁਰਾਂ' ਦੀਆਂ ਬਹੁਤ ਸਿਫਤਾਂ ਲਿਖੀਆਂ ਗਈਆਂ ਹਨ। ਭੂਮਿਕਾ ਦੇ ਸਫਾ ੨੨ ਤੇ ਨਾਮਧਾਰੀ ਲਿਖਦੇ ਹਨ ਕਿ ਗੁਰ ਮੰਤ੍ਰ ਕੇਵਲ ਦੇਹਧਾਰੀ ਗੁਰੂ ਹੀ ਦੇ ਸਕਦਾ ਹੈ ਅਤੇ ਜਿਸ ਪ੍ਰਾਣੀ ਨੇ ਗੁਰ ਮੰਤ੍ਰ ਨਹੀਂ ਲਿਆ ਉਹ ਨਿਗੁਰਾ ਹੈ ਅਤੇ ਉਹ ਪ੍ਰਾਣੀ ਕੁੱਤਿਆਂ, ਸੂਰਾਂ, ਗਧਿਆਂ, ਕਾਵਾਂ ਅਤੇ ਸੱਪਾਂ ਦੇ ਵੀ ਤੁੱਲ ਨਹੀਂ ਹੈ। ਇਸ ਵਿੱਚ ਗੁਰੂ ਗ੍ਰੰਥ ਅਤੇ ਗੁਰੂ ਪੰਥ ਤੇ ਨਾਮਧਾਰੀਆਂ ਵਲੋਂ ਘਾਤਕ ਹਮਲਾ ਇਹ ਕੀਤਾ ਗਿਆ ਹੈ ਜੋ ਕਿ ਪੰਨਾ ਨੰ. ੪੩-੪੪ ਤੇ ਲਿਖਿਆ ਹੈ, ਆਦਿ ਗ੍ਰੰਥ ਦੀ ਬਾਣੀ ਦਾ ਅਪਮਾਨ ਕਰਨ ਵਾਲੇ ਉਹੀ ਲੋਕ ਹਨ ਜੋ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਦਸਮੇਸ਼ ਜੀ ਵਲੋਂ ਗੁਰਗੱਦੀ ਦਿੱਤੀ ਹੋਈ ਮੰਨਦੇ ਹਨ ਅਰਥਾਤ ਜੋ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹਨ। ਨਾਮਧਾਰੀਆਂ ਵਲੋਂ ਗੁਰੂ ਡੰਮ ਚਲਾਉਣ ਦੇ ਬੀਜ ਪ੍ਰਕਾਸ਼ ਸਿੰਘ ਬਾਦਲ ਵਲੋਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਸਤਿਗੁਰੂ ਰਾਮ ਸਿੰਘ ਦੀ ਸਥਾਪਿਤ ਕੀਤੀ ਚੇਅਰ ਵਿੱਚੋਂ ਮਿਲਦੇ ਹਨ। ਨਾਮਧਾਰੀਏ ਵੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦੀ ਬਜਾਇ ਅਖੌਤੀ ਦੇਹਧਾਰੀ ਗੁਰੂ ਨੂੰ ਸਤਿਗੁਰੂ ਮੰਨ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਘੋਰ ਬੇਅਦਬੀ ਕਰ ਰਹੇ ਹਨ।

*ਭੁੱਲਾਂ ਚੁੱਕਾਂ ਦੀ ਖਿਮਾਂ।*

—0—

*ਸਫਾ 33 ਦਾ ਬਾਕੀ*

ਗੁਰੂ ਦਰਬਾਰ ਵਿੱਚ ਆਪ ਪਹੁੰਚਾਵੇ।

ਗੁਰੂ ਕਾਲ ਤੋਂ ਬਾਦ 70-80 ਸਾਲ ਦਾ ਸਮਾ ਸਿੱਖਾਂ ਲਈ ਘੋਰ ਸੰਕਟ ਦਾ ਸਮਾਂ ਸੀ। ਇਸ ਅਤਿ ਕਠਨ ਸਮੇਂ ਵਿੱਚ ਜਿੱਥੇ ਸਿੱਖਾਂ ਨੇ ਆਪਣੀ ਹੋਂਦ ਨੂੰ ਬਰਕਰਾਰ ਰੱਖਿਆ ਉਥੇ ਵੰਡ ਛਕਣ ਦੇ ਸਿਧਾਂਤ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ। ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਵਿੱਚ ਸਿੱਖਾਂ ਦਾ ਸਮਾ ਖੁਸ਼ਹਾਲ ਭਰਿਆ ਸੀ। ਇਸ ਸਮੇਂ ਵਿੱਚ ਵੀ ਸਿੱਖ ਅਤੇ ਮਹਾਰਾਜਾ ਸਾਹਿਬ ਆਪ ਲੋੜਵੰਦਾਂ ਦੀ ਖੁੱਲ੍ਹ ਦਿਲੀ ਨਾਲ ਸਹਾਇਤਾ ਕਰਦੇ ਰਹੇ।

ਅਜੋਕੇ ਸਮੇਂ ਵਿੱਚ ਵੀ ਸਿੱਖਾਂ ਵੱਲੋਂ ਆਪਣੀ ਦਸਵੰਧ ਦੀ ਰਕਮ ਵਿੱਚੋਂ ਕੁਦਰਤੀ ਆਫਤਾਂ ਸਮੇਂ ਪੀੜਤ ਲੋਕਾਂ ਦੀ ਮੱਦਦ ਕੀਤੀ ਜਾ ਰਹੀ ਹੈ। ਵਿਦੇਸ਼ਾਂ ਵਿੱਚ ਵਸਦੇ ਸਿੱਖ ਦਿਲ ਖੋਲ੍ਹ ਕੇ ਵੱਡੀ ਪੱਧਰ ਤੇ ਪੀੜਤ ਲੋਕਾਂ ਦੀ ਬਿਨਾ ਭੇਦ ਭਾਵ ਦੇ ਸਹਾਇਤਾ ਕਰ ਰਹੇ ਹਨ। ਸ੍ਰ. ਰਵੀ ਸਿੰਘ ਖਾਲਸਾ ਏਡ ਸੰਸਥਾ ਦੇ ਬਾਨੀ ਦੁਨੀਆਂ ਭਰ ਵਿੱਚ ਜਿੱਥੇ ਵੀ ਕੁਦਰਤੀ ਆਫਤਾਂ ਆਉਂਦੀਆਂ ਹਨ ਉਥੇ ਆਪਣੀ ਟੀਮ ਨਾਲ ਪਹੁੰਚ ਕੇ ਪੀੜਤ ਲੋਕਾਂ ਦਾ ਦੁੱਖ ਵੰਡਾ ਰਹੇ ਹਨ।

ਅੱਜ ਦੇ ਸਮੇਂ ਵਿੱਚ ਗੁਰਦੁਆਰਿਆਂ ਦੀ ਆਮਦਨ ਦਾ ਬਹੁਤਾ ਹਿਸਾ, ਮਹਿੰਗੇ ਤੋਂ ਮਹਿੰਗੇ ਰੁਮਾਲੇ ਚੰਦੋਏ ਅਤੇ ਸਜਾਵਟਾਂ ਕਰਨ ਤੇ ਖਰਚ ਹੋ ਰਿਹਾ ਹੈ। ਨਗਰ ਕੀਰਤਨ, ਕੀਰਤਨ ਦਰਬਾਰ, ਅਖੰਡ ਪਾਠਾਂ ਦੀਆਂ ਲੜੀਆਂ, ਗੁਰਦੁਆਰਿਆਂ ਤੇ ਸੋਨਾ ਚੜ੍ਹਾਉਣ ਉਤੇ ਬੇਲੋੜਾ ਖਰਚ ਕੀਤਾ ਜਾ ਰਿਹਾ ਹੈ। ਬਹੁਤ ਸਾਰੇ ਸਿੱਖ ਪਰਿਵਾਰ ਗਰੀਬੀ ਰੇਖਾ ਤੋਂ ਹੇਠਾਂ ਦਾ ਜੀਵਨ ਬਸਰ ਕਰ ਰਹੇ ਹਨ। ਵਿਸ਼ੇਸ਼ ਕਰਕੇ ਸਿਕਲੀਗਰ, ਸਤਿਨਾਮੀਏ ਤੇ ਵਣਜਾਰੇ ਸਿੱਖ ਅੱਤ ਗ਼ਰੀਬੀ ਦਾ ਜੀਵਨ ਬਸਰ ਕਰ ਰਹੇ ਹਨ। ਅੱਜ ਲੋੜ ਹੈ ਕਿ ਇਸ ਪੈਸੇ ਨਾਲ ਸਕੂਲ, ਕਾਲਜ ਤੇ ਹਸਪਤਾਲ ਖੋਲ੍ਹ ਕੇ ਇਹਨਾਂ ਗਰੀਬ ਸਿੱਖਾਂ ਦੀ ਬਾਂਹ ਫੜੀਏ। ਗਰੀਬ ਦਾ ਮੂੰਹ ਗੁਰੂ ਕੀ ਗੋਲਕ ਜਾਣ ਕੇ ਇਹਨਾਂ ਲੋਕਾਂ ਦਾ ਜੀਵਨ ਪੱਧਰ ਉਚਾ ਚੁੱਕੀਏ ਅਤੇ ਗੁਰਬਾਣੀ ਦੇ ਇਹਨਾਂ ਵਾਕਾਂ ਨੂੰ ਸੱਚ ਦਾ ਜਾਮਾ ਪਹਿਨਾਈਏ।

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥<br>
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥<br>
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ (1245)

—0—

# ਜ਼ਾਲਮਾਂ ਦੇ ਜੋਟੀਦਾਰੋ ਚੁੱਕੋ ਕੜਛੇ!

*ਤਰਲੋਚਨ ਸਿੰਘ 'ਦੁਪਾਲਪੁਰ'*
*001-408-915-1268*

ਬਗੈਰ ਇਸ ਬਹਿਸ ਵਿੱਚ ਪੈਣ ਦੇ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਘੋਰ ਤਸੀਹੇ ਦੇ ਕੇ ਸ਼ਹੀਦ ਕਰਨ ਵਿੱਚ ਚੰਦੂ ਦੀਵਾਨ ਦਾ ਕਿੰਨਾ ਕੁ ਹੱਥ ਸੀ, ਆਪਾਂ ਇਸ ਦੁਸ਼ਟ ਦੇ ਅੰਤਿਮ ਸਮੇਂ ਦਾ ਹਾਲ ਪੜ੍ਹ ਲਈਏ। ਗੁਰੂ ਪਾਤਸ਼ਾਹ ਦੀ ਅਦੁੱਤੀ ਸ਼ਹਾਦਤ ਤੋਂ ਬਾਅਦ ਹਾਲਾਤ ਕੁੱਝ ਐਸੇ ਬਣ ਗਏ ਕਿ ਜਹਾਂਗੀਰ ਬਾਦਸ਼ਾਹ, ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਮੁਰੀਦ ਹੋ ਗਿਆ। ਉਸ ਸਮੇਂ ਦੇ ਚਲਦੇ ਕਾਨੂੰਨ ਮੁਤਾਬਕ ਛੇਵੇਂ ਗੁਰੂ ਜੀ ਦੇ ਕਹਿਣ 'ਤੇ ਚੰਦੂ ਨੂੰ ਗੁਰੂ ਸਾਹਿਬ ਦੇ ਹਵਾਲੇ ਕਰ ਦਿੱਤਾ ਗਿਆ। ਉਸ ਦੇ ਗੁਰੂਕਿਆਂ ਦੀ ਗ੍ਰਿਫਤ ਵਿੱਚ ਆਉਣ ਦੇ ਸਮੇਂ ਦਾ ਦ੍ਰਿਸ਼ ਗਿਆਨੀ ਗਿਆਨ ਸਿੰਘ ਜੀ 'ਪੰਥ ਪ੍ਰਕਾਸ਼' ਵਿੱਚ ਇਉਂ ਬਿਆਨ ਕਰਦੇ ਹਨ:

**'ਖਰੋ ਕਰਯੋ ਸਿਰ ਪਾਗ ਉਤਾਰੀ।**
**ਗਾਢੀ ਮੁਸ਼ਕਾਂ ਦੇ ਤਿਸ ਬਾਰੀ।**
**ਨਗਨ ਸੀਸ ਚੰਦੂ ਕੋ ਕਰ ਕੈ**
**ਡਾਰੀ ਖਾਕ ਮੁਸ਼ਟਿ ਭਰਿ ਭਰਿ ਕੇ!'**

ਨੰਗੇ ਸਿਰ ਅਤੇ ਮੂੰਹ ਸਿਰ ਮਿੱਟੀ ਨਾਲ ਭਰ ਕੇ ਉਸਨੂੰ ਲਾਹੌਰ ਲੈ ਜਾਇਆ ਗਿਆ। ਕਹਿੰਦੇ ਨੇ ਕਿ ਗੁਰੂ ਮਹਾਰਾਜ ਨੇ ਲਾਹੌਰ ਦੀ ਸੰਗਤ ਨੂੰ ਆਦੇਸ਼ ਦਿੱਤਾ ਕਿ ਹਰ ਗੁਰੂ ਨਾਨਕ ਨਾਮ ਲੇਵਾ ਮਾਈ ਭਾਈ, ਲੰਘਦਾ ਵੜ੍ਹਦਾ ਇਸ ਦੇ ਦ੍ਰੋਹੀ ਦੇ ਪੰਜ ਜੁੱਤੀਆਂ ਜ਼ਰੂਰ ਮਾਰ ਕੇ ਜਾਵੇ-

**ਜੋ ਸਤਿਗੁਰ ਕੇ ਸਿੱਖ ਕਹਾਵੈਂ**
**ਪਨਹੀ (ਜੁੱਤੀ) ਪੰਚ ਦੁਸ਼ਟ ਕੋ ਲਾਵੈਂ।**

*(ਪੰਥ ਪ੍ਰਕਾਸ਼)*

ਸਵਰਗੀ ਢਾਡੀ ਗਿਆਨੀ ਦਿਲਬਰ ਜੀ ਇਹ ਪ੍ਰਸੰਗ ਸੁਣਾਉਂਦਿਆਂ ਇਸ ਵਿੱਚ ਵਿਅੰਗ ਰਸ ਭਰ ਕੇ ਕਹਿੰਦੇ ਹੁੰਦੇ ਸਨ ਕਿ ਖਾਲਸਾ ਜੀ, ਇਹ ਤਾਂ ਤੁਸੀਂ ਜਾਣਦੇ ਹੀ ਹੋ ਕਿ ਕਿਸੇ ਗੁਨਾਹਗਾਰ ਦੀ ਛਿੱਤਰ ਪ੍ਰੇਡ ਕਰਨ ਲਈ ਸਾਡੇ ਭਾਈਚਾਰੇ ਨੂੰ ਕਿੰਨਾ ਚਾਅ ਚੜ੍ਹ ਜਾਂਦਾ ਹੁੰਦਾ ਐ! ਗੁਨਾਹਗਾਰ ਵੀ ਜੇ ਕਿਤੇ ਗੁਰੂ-ਦ੍ਰੋਹੀ ਜਾਂ ਪੰਥ-ਦੋਖੀ ਹੋਵੇ, ਫਿਰ ਤਾਂ ਸਾਡਾ ਜੋਸ਼ ਹੋਰ ਵੀ ਦੂਣ-ਸਵਾਇਆ ਵਧ ਜਾਂਦਾ ਹੈ। ਅਜਿਹਾ ਹੀ ਜਲਾਲ, ਚੰਦੂ ਪ੍ਰਤੀ ਗੁਰੂ ਹੁਕਮ ਸੁਣ ਕੇ ਸਿੱਖ ਸੰਗਤਾਂ ਵਿੱਚ ਦੇਖਣ ਨੂੰ ਮਿਲਿਆ।

ਕੋਈ ਚੰਦੂ ਦੇ ਨੰਗੇ ਸਿਰ ਵਿੱਚ 'ਤੜ-ਤਾੜ' ਕਰਕੇ ਪੰਜ ਜੁੱਤੀਆਂ ਮਾਰਨ ਤੋਂ ਬਾਅਦ, ਗਿਣਤੀ ਭੁੱਲ ਜਾਣ ਦਾ ਬਹਾਨਾ ਮਾਰ ਕੇ ਤੱਤੇ ਘਾਹ ਦੋ-ਚਾਰ ਹੋਰ ਲਾ ਦਿਆ ਕਰੇ। ਕੋਈ ਜਣਾ ਸਵੇਰੇ ਇਹ 'ਡਿਊਟੀ' ਭੁਗਤਾ ਕੇ ਦੁਪਹਿਰ ਜਾਂ ਸ਼ਾਮ ਜਿਹੇ ਨੂੰ ਫੇਰ ਆ ਗੱਜੇ ਕਿ ਮਹਾਰਾਜ ਮੈਂ ਤਾਂ ਹੁਣੇ ਈ ਆਪ ਦਾ ਹੁਕਮ ਸੁਣਿਆ ਐ!

'ਤਵਾਰੀਖ ਗੁਰੂ ਖਾਲਸਾ' ਵਿੱਚ ਗਿਆਨੀ ਗਿਆਨ ਸਿੰਘ ਜੀ ਚੰਦੂ ਦੇ ਹੋਏ ਹਸ਼ਰ ਬਾਰੇ ਗ੍ਰੰਥ ਵਿੱਚ ਇੰਜ ਬਿਆਨ ਕਰਦੇ ਹਨ:

'ਭਾਈ ਬਿਧੀਆ ਤੇ ਜੇਠਾ, ਚੰਦੂ ਨੂੰ ਲਾਹੌਰ ਦੇ ਬਜ਼ਾਰਾਂ ਵਿੱਚ ਲੈ ਗਏ। ਹੱਟੀ ਹੱਟੀ ਘੁਮਾ ਕੇ ਉਸ ਤੋਂ ਕੌਡੀਆਂ ਮੰਗਾਈਆਂ..... ਸਭ ਲੋਕ ਉਸ ਨੂੰ ਗੁਰੂ ਦ੍ਰੋਹੀ ਜਾਣ ਕੇ ਤ੍ਰਿਸਕਾਰ ਕਰਦੇ ਸੇ।

......ਗਲੀ ਕੂਚਦੇ ਫੇਰਦੇ ਹੋਏ ਜਦ ਉਹ ਗੁਰਦਿੱਤੇ ਭੜਭੂੰਜੇ ਦੇ ਮੱਠ ਉੱਤੇ ਪਹੁੰਚੇ। (ਯਾਦ ਰਹੇ ਕਿ ਇਹ ਗੁਰਦਿੱਤਾ ਭੜਭੂੰਜਾ ਉਹੀ ਸ਼ਖਸ਼ ਸੀ, ਜਿਸ ਨੇ ਜ਼ਾਲਮ ਚੰਦੂ ਦਾ ਜੋਟੀਦਾਰ ਬਣਕੇ, ਪੰਜਵੇਂ ਗੁਰੂ ਦੇ ਸੀਸ ਉੱਤੇ ਰੇਤ ਗਰਮ ਕਰ ਕਰ ਕੇ ਪਾਈ ਸੀ)..... ਤਾਂ ਉਸਨੇ ਤੱਤੀ ਰੇਤ ਦੇ ਕੜਛੇ ਚੰਦੂ ਦੇ ਸਿਰ ਵਿੱਚ ਪਾ ਕੇ, ਇਕ ਕੜਛਾ ਉਸ ਦੇ ਐਸਾ ਮਾਰਿਆ ਕਿ ਤੜਫ ਤੜਫ ਕੇ ਉਸ ਦੇ ਪ੍ਰਾਣ ਨਿੱਕਲ ਗਏ। ... ਤਾਂ ਦਰਿਆ ਕਿਨਾਰੇ ਉਸ ਦੀ (ਚੰਦੂ ਦੀ) ਦੇਹ ਕੁੱਤਿਆਂ ਨੂੰ ਪਾਈ ਗਈ!'

ਸਿੱਖ ਇਤਿਹਾਸ ਦਾ ਇਹ ਟੋਟਾ ਇਸ ਮੌਕੇ ਸੁਣਾਉਣ-ਪੜ੍ਹਾਉਣ ਦਾ ਤਾਤਪਰਜ ਇਹ ਕਿ ਬੇਸ਼ੱਕ ਗੁਰਦਿੱਤਾ ਭੜਭੂੰਜਾ ਵੀ ਗੁਰੂ ਅਰਜਨ ਦੇਵ ਜੀ 'ਤੇ ਜਬਰ ਜ਼ੁਲਮ ਢਾਹੁਣ ਵਾਲਿਆਂ ਦਾ ਇੱਕ ਜੋਟੀਦਾਰ ਹੀ ਸੀ। ਪਰ ਰਾਜ-ਮਦੁ ਦੇ ਨਸ਼ੇ 'ਚ ਚੂਰ ਹੋ ਕੇ ਉਹਨੂੰ ਪਾਪ ਦਾ ਭਾਗੀਦਾਰ ਬਣਾਉਣ ਵਾਲੇ ਚੰਦੂ ਦੇ ਨੱਕ 'ਚ ਨਕੇਲ ਅਤੇ ਉਸਦੇ 'ਠਾਹ ਠਾਹ' ਜੁੱਤੀਆਂ ਵੱਜਦੀਆਂ ਦੇਖ ਕੇ ਭੜਭੂੰਜੇ ਨੂੰ ਅਹਿਸਾਸ ਹੋਇਆ ਕਿ ਉਹ ਕਿੱਡੇ ਜ਼ੁਲਮੀ ਦੀਵਾਨ ਦਾ ਸਾਥੀ ਬਣਿਆ ਸੀ।

ਮਤਲਬ ਕਿ ਕਿਸੇ ਕਾਰਣ ਵੱਸ ਜ਼ਬਰ ਜ਼ੁਲਮ ਕਰਨ ਵਾਲੇ ਦਾ ਸਾਥ ਦਿੰਦੇ ਰਹੇ ਭਦਰਪੁਰਸ਼ਾਂ ਨੂੰ ਆਪਣੇ ਕੀਤੇ 'ਤੇ ਪਛਤਾਵਾ ਤਾਂ ਹੋਵੇ, ਪਰ ਏਨਾਂ ਕੁ ਗੁੱਸਾ ਵੀ ਚੜ੍ਹ ਕਿ ਉਹ 'ਚੰਦੂਆਂ' ਦੇ ਸਿਰ ਵਿੱਚ ਕੜਛਾ ਮਾਰ ਕੇ ਉਨ੍ਹਾਂ ਨੂੰ ਦਿਨੇਂ ਤਾਰੇ ਵੀ ਦਿਖ ਦੇਣ! ਆਮੀਨ!!

---0---

*ਲੜੀਵਾਰ*
*ਪੰਜਵੀਂ ਕਿਸ਼ਤ*

## *ਸਿੰਗਾਂ ਵਾਲੇ ਗਧੇ*

# ਇਮਤਿਹਾਨੀ ਜੋੜ ਤੋੜ

*ਲੇਖਕ: ਪ੍ਰੋ: ਜਸਵੰਤ ਸਿੰਘ ਕੈਲਵੀ*
*9878381474*

**ਪ੍ਰੋ: ਜਸਵੰਤ ਸਿੰਘ 'ਕੈਲਵੀ'** ਦਾ ਨਾਮ ਸੁਲਝੇ ਹੋਏ ਮਹਾਨ ਕਵੀਆਂ ਦੀ ਕਤਾਰ ਵਿੱਚ ਆਉਂਦਾ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਉਹ ਮੁੱਢ ਤੋਂ ਹੀ ਵਿਅੰਗਮਈ ਚੌਕੇ ਲਿਖਦੇ ਆ ਰਹੇ ਹਨ। ਇਸ ਕਰਕੇ ਉਨ੍ਹਾਂ ਲਈ ਇੱਕ ਪੰਨਾ ਖਾਸ ਤੌਰ 'ਤੇ ਰਖਿਆ ਗਿਆ ਹੈ। ਕੈਲਵੀ ਸਾਹਿਬ ਆਪਣੀ ਗੱਲ ਆਪਣੇ ਢੰਗ ਨਾਲ ਕਹਿਣੀ ਜਾਣਦੇ ਹਨ ਉਹ ਵੀ ਪੂਰੀ ਤਰ੍ਹਾਂ ਬਿਨਾਂ ਕਿਸੇ ਡਰ-ਭੈ ਦੇ ਠੋਕ ਬਜਾ ਕੇ ਕਹਿੰਦੇ ਹਨ। ਪਾਠਕ ਉਨ੍ਹਾਂ ਦੀ ਹਰ ਲੇਖਣੀ ਨੂੰ ਬਹੁਤ ਪਸੰਦ ਕਰਦੇ ਹਨ। ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਉਨ੍ਹਾਂ ਨੂੰ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ ਵੀ ਦਿੱਤਾ ਗਿਆ ਸੀ। ਇਕ ਲਿਖਾਰੀ ਹੋਣ ਦੇ ਨਾਲ-ਨਾਲ ਉਹ ਉੱਘੇ ਸਿਖਿਆ ਸ਼ਾਸ਼ਤਰੀ ਵੀ ਹਨ। ਜਿਲ੍ਹਾ ਸਿਖਿਆ ਅਫ਼ਸਰ ਦੇ ਅਹੁੱਦੇ ਤੋਂ ਸੇਵਾ ਮੁਕਤ ਹੋਏ ਹਨ। ਮਿਲਾਪੜਾਪਣ ਉਨ੍ਹਾਂ ਦੀ ਸ਼ਖਸ਼ੀਅਤ ਦਾ ਇੱਕ ਵੱਡਾ ਗੁਣ ਹੈ। ਅਕਸਰ ਮੈਨੂੰ ਫੋਨ ਕਰਦੇ ਰਹਿੰਦੇ ਹਨ। ਅਤਿ ਨਿੱਘਾ ਤੇ ਮਿੱਠਾ ਸੁਭਾਅ ਹਰ ਕਿਸੇ ਨੂੰ ਆਪਣਾ ਬਣਾ ਲੈਂਦਾ ਹੈ। ਮਹੀਨਾ ਕੁ ਪਹਿਲਾਂ ਗੱਲ ਕਰਦਿਆ 1998 ਵਿੱਚ ਲਿਖੀ ਕਿਤਾਬ 'ਸਿੰਗਾਂ ਵਾਲੇ ਗਧੇ' ਦੀ ਗੱਲ ਤੁਰ ਪਈ। ਗੱਲ ਏਥੇ ਤੱਕ ਅੱਪੜ ਗਈ ਕਿ ਮੈਨੂੰ ਕਹਿਣਾ ਪਿਆ ਕਿ ਜਲਦ ਇਹ ਪੁਸਤਕ ਭੇਜੋ ਤਾਂ ਕਿ ਪਾਠਕਾਂ ਤੀਕ ਜਲਦੀ ਇਸ ਨੂੰ ਪੁੱਜਦਾ ਕੀਤਾ ਜਾ ਸਕੇ। ਮੇਰੀ ਬੇਨਤੀ ਪ੍ਰਵਾਨ ਹੋਈ ਇਸ ਲਈ 'ਸਿੰਗਾਂ ਵਾਲੇ ਗਧੇ' ਵਿਅੰਗ ਪੁਸਤਕ ਪੂਰੀ ਦੀ ਪੂਰੀ ਲੜੀਵਾਰ ਜੂਨ 2018 ਤੋਂ ਸ਼ੁਰੂ ਕੀਤੀ ਜਾ ਰਹੀ ਹੈ। ਸੋ ਪੇਸ਼ ਹੈ ਪੰਜਵੀਂ ਕਿਸ਼ਤ ਉਮੀਦ ਕਰਦਾ ਹਾਂ ਕਿ ਪਾਠਕ ਇਸ ਨੂੰ ਪਸੰਦ ਕਰਨਗੇ। ਨਾਲ ਹੀ ਪ੍ਰੋ. ਕੈਲਵੀ ਜੀ ਦਾ ਧੰਨਵਾਦ ਵੀ ਜ਼ਰੂਰੀ ਹੈ ਜਿਨ੍ਹਾਂ ਨੇ ਮੇਰੀ ਬੇਨਤੀ ਪ੍ਰਵਾਨ ਕਰਕੇ ਪੱਤ੍ਰਿਕਾ ਲਈ ਇੱਕ ਨਿੱਗਰ ਸਾਹਿਤ ਭੇਜਿਆ ਹੈ। ਬਹੁਤ-ਬਹੁਤ ਧੰਨਵਾਦ-ਮੁਬਾਰਕਵਾਦ

***ਪ੍ਰਿੰ: ਨਸੀਬ ਸਿੰਘ ਸੇਵਕ***
***'ਮੁੱਖ ਸੰਪਾਦਕ'***

ਪ੍ਰੇਮ ਸਿੰਘ ਨੇ ਪੂਰਾ ਪ੍ਰੇਮ ਪ੍ਰਗਟ ਕਰਦੇ ਹੋਏ ਆਪਣੇ ਮੁੰਡੇ ਦੇ ਕੰਨ ਨੂੰ ਮਰੋੜਾ ਚਾੜ੍ਹਿਆ ਤੇ ਨਾਲ ਹੀ ਪ੍ਰੇਮ ਭਰੀ ਭਾਸ਼ਾ ਵਿੱਚ ਗਰਜਦਿਆਂ ਆਖਿਆ----'ਗਧਿਆ ! ਤੈਨੂੰ ਸ਼ਰਮ ਨਹੀਂ ਆਉਂਦੀ। ਲੰਡਰ ਕੁੱਤਿਆਂ ਆਂਗੂੰ ਸਾਰਾ ਦਿਨ ਹਰਲ ਹਰਲ ਕਰਦਿਆਂ। ਤਪੀ ਹੋਈ ਟੀਨ ਦੀ ਛੱਤ ਤੇ ਟੱਪਦੇ ਬਾਂਦਰ ਵਾਂਗੂੰ ਹਰ ਵੇਲੇ ਟਪੂੰ ਟਪੂੰ ਲਾਈ ਰੱਖਦੈਂ। ਪੜ੍ਹ ਤੇਰਾ ਪਿਉ। ਪੱਕੇ ਪੇਪਰ ਆ ਤੇਰੇ ਦੱਸਵੀਂ ਦੇ। ਐਤਕੀਂ ਫੇਲ੍ਹ ਹੋ ਗਿਆ ਤਾਂ ਯਾਦ ਰੱਖੀਂ ਕੁੱਟ ਕੁੱਟ ਤੇਰਾ ਮਲੀਦਾ ਬਣਾ ਦਊਂ ਤੇ ਲਾਊਂ ਤੈਨੂੰ ਕਿਸੇ ਹੋਟਲ ਢਾਬੇ ਤੇ ਭਾਂਡੇ ਮਾਂਜਣ। ਤੇਰੀ ਮਾਂ ਵੀ ਤੈਨੂੰ ਢੰਗ ਪਾ ਕੇ ਨਹੀਂ ਰੱਖਦੀ ਤੇ ਨਾ ਤੂੰ ਓਹਤੋਂ ਸੂਤ ਈ ਆਵੇਂ।'

ਮੁੰਡਾ ਪੀੜ ਨਾਲ ਦੂਹਰਾ ਹੁੰਦਾ ਛਿੱਥਾ ਪੈ ਕੇ ਏਨਾ ਹੀ ਕਹਿ ਸਕਿਆ:-

'ਡੈਡੀ, ਮੈਨੂੰ ਕਿਹੜਾ ਇਮਤਿਹਾਨ ਦਾ ਫਿਕਰ ਨੀਂ। ਸਾਰਾ ਦਿਨ ਇਹਦਾ ਹੀ ਤਾਂ ਬੰਨ੍ਹ ਸੁੱਬ ਕਰਦਾ ਰਿਹਾ ਹਾਂ।'

'ਕੀ ਕਰਦਾ ਰਿਹੈਂ ਬੰਨ੍ਹ ਸੁੱਬ? ਓਏ ਵੱਡਿਆ ਖਾਨਾ?

ਮੈਨੂੰ ਪਤੈ-ਤੇਰੀ ਕਾਰਗੁਜ਼ਾਰੀ ਦਾ। ਓਥੇ ਕਿਧਰੇ ਕਿਸੇ ਨਾਲ ਬੰਟੇ ਸ਼ੰਟੇ ਖੇਡਦਾ ਹੋਵੇਂਗਾ। ਇਮਤਿਹਾਨ ਦੇ ਦਿਨਾਂ 'ਚ ਤੈਥੋਂ ਟਿਕ ਕੇ ਪੜ੍ਹੀਦਾ ਨੀਂ?'

'ਪੜ੍ਹਦਾ ਹੀ ਰਿਹਾਂ ਸਾਰਾ ਸਾਲ। ਟਿਊਸ਼ਨ ਆਲੇ ਮਾਸਟਰ ਜੀ ਕੋਲੇ ਗਿਆ ਸੀ। ਉਹਨੂੰ ਕਿਹਾ ਕਿ ਇਮਤਿਹਾਨ 'ਚ ਆਉਣ ਵਾਲੇ ਦੋ ਚਾਰ ਮੋਟੇ ਮੋਟੇ ਸੁਆਲ ਈ ਕਰਾ ਦੇ। ਉਹ ਕਹਿੰਦਾ-ਬੱਗਿਓ ਸ਼ੇਰੋ ! ਫਿਕਰ ਕਾਹਦਾ ਕਰਦੇ ਓਂ? ਜਾਓ ਐਸ਼ ਕਰੋ। ਪਾਸ ਕਰਾਉਣਾ ਮੇਰਾ ਜੁੰਮੇਂ। ਡੈਡੀ, ਮਾਸਟਰ ਨੇ ਦਫਤਰ ਆਲਿਆਂ ਨਾਲ ਮਿਲ ਕੇ ਆਪਣੇ ਸਾਲੇ ਨੂੰ ਸੁਪਰਡੈਂਟ ਲੁਆ ਲਿਐ ਤੇ ਅੱਗੋਂ ਉਹਨੇ ਆਪਣੀ ਜੁੰਡਲੀ ਦੇ ਯਾਰ ਨਿਗਰਾਨ ਰੱਖ ਲਏ ਨੇ।'

'ਵਾਹ ਬਈ ਵਾਹ! ਇਹ ਤਾਂ ਵਧੀਆ ਗੱਲ ਹੈਗੀ। ਅਖੇ--

'ਰਾਖਾ ਜਵਾਂ ਦੇ ਢੇਰ ਦਾ ਗਧਾ ਹੋਇਆ
ਅੰਨ੍ਹਾ ਚਲਿਆ ਹਰਫ ਪੜ੍ਹਾਉਣੇ ਨੂੰ।

ਨਿਯਤ ਕੀਤੇ ਅਮਲੇ ਦਾ ਕੰਮ ਨਕਲ ਕਰਾਉਣਾ ਏਂ ਕਿ ਨਕਲ ਰੋਕਣਾ? ਸਾਡੇ ਵੇਲਿਆਂ 'ਚ ਤਾਂ ਇਮਤਿਹਾਨ ਇਸ ਤਰ੍ਹਾਂ ਦੇ ਨਹੀਂ ਸੀ ਹੁੰਦੇ। ਜਿਵੇਂ ਭਲਵਾਨ ਲਿਸ਼ਕਦੇ ਪਿੰਡਿਆਂ ਨਾਲ ਪੂਰੇ ਦਾਅ ਪੇਚ ਉਸਤਾਦਾਂ ਤੋਂ ਸਿੱਖ ਕੇ ਅਖਾੜੇ ਵਿੱਚ ਉਤਰਦੇ ਸੀ ਇੰਝੇ ਪੜ੍ਹਾਕੂ ਅੱਧੀ ਰਾਤ ਤਾਈਂ ਦੀਵੇ ਬਾਲ ਕੇ ਪੜ੍ਹਿਆ ਕਰਦੇ ਤੇ ਤਿਆਰੀ ਕਰਦੇ ਹੁੰਦੇ ਸੀ। ਅੱਜ ਕੱਲ੍ਹ ਦੇ ਲਾਡਲੇ ਜੋੜਾਂ ਤੋੜਾਂ ਨਾਲ ਹੀ ਟੱਟੂ ਪਾਰ ਕਰਨਾ ਚਾਹੁੰਦੇ ਨੇ । ਅਖੇ 'ਹਿੰਗ ਲੱਗੇ ਨਾ ਫਟਕੜੀ ਰੰਗ ਚੋਖਾ ਹੋ।'

ਬੱਚੂ ! ਤੁਹਾਡੇ ਇਹ ਜੋੜ ਤੋੜ ਸਭ ਧਰੇ ਧਰਾਏ ਰਹਿ ਜਾਣੇ ਨੇ ਤੇ ਪਤਾ ਓਦੋਂ ਲੱਗਣੈ ਜਦੋਂ ਨਿਹੰਗਾਂ ਦੇ ਬਾਟੇ ਵਾਂਗ ਮਾਂਜੇ ਗਏ।'

'ਮਾਂਜੇ ਜਾਣ ਦੀ ਅਸਾਂ ਕੋਈ ਗੁੰਜਾਇਸ਼ ਰਹਿਣ ਹੀ ਨਹੀਂ ਦਿੱਤੀ। ਵਿਖਾਵਾਂ ਅਪਣਾ ਗੋਲੀ ਸਿੱਕਾ, ਜਿਹੜਾ ਅਸੀਂ ਸਾਰਾ ਦਿਨ ਤਿਆਰ ਕਰਦੇ ਰਹੇ ਹਾਂ।'

'ਸਾਲਿਓ, ਪੜ੍ਹਾਈ ਕਰਦੇ ਹੋ ਕਿ ਅਤਿਵਾਦੀ ਟੋਲਿਆਂ ਨਾਲ ਰਲੇ ਫਿਰਦੇ ਹੋ? ਗੋਲੀ ਸਿੱਕੇ ਦੀ ਕੋਈ ਫੈਕਟਰੀ ਲਾਈ ਹੋਈ ਜੇ?'

'ਡੈਡੀ, ਫੈਕਟਰੀ ਹੀ ਸਮਝੋ। ਇੰਜ ਕਰੋ-ਤੁਸੀਂ ਮੇਰੀ ਪੂਰੀ ਤਰ੍ਹਾਂ ਤਲਾਸ਼ੀ ਲਓ ਜਿਵੇਂ ਪੁਲਿਸ ਵਾਲੇ ਲੈਂਦੇ ਆ।' ਮੁੰਡੇ ਨੇ ਤਣ ਕੇ ਖੜਦਿਆਂ ਆਖਿਆ।

ਪ੍ਰੇਮ ਸਿੰਘ ਪੂਰੀ ਤਰ੍ਹਾਂ ਟੋਹ ਟਾਹ ਕੇ ਥੱਕ ਗਿਆ। ਉਹਨੂੰ ਮੁੰਡੇ ਕੋਲੋਂ ਕੁੱਝ ਵੀ ਨਾ ਮਿਲਿਆ। ਫੇਰ ਮੁੰਡੇ ਨੇ ਅਛੋਪਲੇ ਹੀ ਪੈਂਟ ਦੀ ਸਿਊਣ ਖੋਲ੍ਹੀ ਤੇ ਬਰੀਕ ਖੁਰਦਬੀਨੀ ਅੱਖਰਾਂ ਵਿੱਚ ਲਿਖੀਆਂ ਲੰਮੀਆਂ ਲੰਮੀਆਂ ਤਹਿ ਕੀਤੀਆਂ ਪਰਚੀਆਂ ਦਾ ਢੇਰ ਲਗਾ ਦਿੱਤਾ। ਨਾਲ ਈ ਜੇਤੂ ਅੰਦਾਜ਼ ਵਿੱਚ ਪਿਉ ਵੱਲ ਤਕ ਕੇ ਮੁਸਕਰਾਇਆ।

'ਬੱਚੂ, ਓਥੇ ਕਿਸੇ ਨੇ ਤੁਹਾਨੂੰ ਪਰਚੀਆਂ ਕੱਢਣ ਦੇਣੀਆਂ ਭਲਾ? ਪਹਿਲੀ ਗੱਲ-ਕਿਸੇ ਨਾ ਕਿਸੇ ਸੁਪਰਵਾਈਜ਼ਰ ਨੇ ਹੀ ਦਬੋਚ ਲੈਣੀਆਂ। ਓਦੋਂ ਤੇਰੇ ਮਾਸਟਰ ਦੇ ਸਾਲੇ ਨੇ ਕੰਮ ਨਹੀਂ ਆਉਣਾ ਤੇ ਉਹ ਵੀ ਦਬੋਚ ਲੈਣੀਆਂ। ਤੇ ਉਹ ਵੀ ਕੀਹਦੀ ਕੀਹਦੀ ਸਾਰ ਲੈਂਦਾ ਫਿਰੂ? ਉਹਨੂੰ ਕਿਹੜਾ ਫਲਾਇੰਗ ਸੁਕਐਡ (ਉੱਡਣ ਦਸਤਾ) ਦਾ ਡਰ ਨਹੀਂ?'

'ਡੈਡੀ, ਕਿਸੇ ਸੁਪਰਵਾਈਜ਼ਰ ਨੇ ਚੂੰ ਨਹੀਂ ਕਰਨੀ। ਸਾਡੇ ਹੈੱਡਮਾਸਟਰ ਨੇ ਉਨ੍ਹਾਂ ਲਈ ਚਾਹ, ਬਰਫੀ, ਮੀਟ ਮੁਰਗੇ ਤੇ ਨਸ਼ੇ ਪਾਣੀ ਦੇ ਲੰਗਰ ਦਾ ਪੂਰਾ ਪੂਰਾ ਪ੍ਰਬੰਧ ਕੀਤਾ ਹੋਇਐ। ਅਜ਼ਾਦ ਹੋਟਲ ਵਿੱਚ ਉਨ੍ਹਾਂ ਨੂੰ ਖੁਲ੍ਹਾ ਖਾਣ ਪੀਣ ਦੀ ਆਜ਼ਾਦੀ ਹੋਵੇਗੀ।

'ਓਏ ਪਤੰਦਰਾ ! ਮੰਨ ਲਿਆ ਕਿ ਤੁਹਾਡੇ ਹੈੱਡਮਾਸਟਰ ਨੇ ਹੇਠਲੇ ਸੁਪਰਵਾਈਜ਼ਰੀ ਅਮਲੇ ਨਾਲ ਗੰਢ ਤੁੱਪ ਕਰ ਲਈ ਹੈ ਤਾਂ ਵੀ ਫਲਾਇੰਗ ਆਲਿਆਂ ਦਾ ਉਹ ਕੀ ਕਰੂ?'

'ਫਲਾਇੰਗ ਆਲੇ ਕਿਹੜੇ ਇੰਗਲੈਂਡ ਤੋਂ ਆਉਣੇ ਆ। ਉਹ ਵੀ ਸਾਡੇ ਹੈੱਡਮਾਸਟਰ ਦੇ ਜਾਣੂ ਪਛਾਣੂ ਹੋਣਗੇ। ਉਨ੍ਹਾਂ ਨਾਲ ਕਿਹੜੀ ਗੰਢ ਤਰੁੱਪ ਹੋ ਨਹੀਂ ਸਕਦੀ? ਸਭ ਖਾਨਾ ਪੂਰਤੀ ਹੈ। ਘੁੱਗੀ ਮਾਰ ਕੇ ਸਾਰੇ ਅਗਾਂਹ ਹੁੰਦੇ ਨੇ। ਉਹਨਾਂ ਕਿਹੜਾ ਸਾਰਾ ਸਮਾਂ ਸੈਂਟਰ ਵਿੱਚ ਬੈਠੇ ਰਹਿਣਾ ਏਂ। ਸਾਡੇ ਬੰਦੇ ਸੀਟੀਆਂ ਮਾਰ ਕੇ ਪਹਿਲਾਂ ਹੀ ਦੱਸ ਦੇਂਦੇ ਨੇ ਸਾਵਧਾਨ

ਹੋ ਜਾਓ-

'ਵਤਨ ਕੀ ਆਬਰੂ ਖਤਰੇ ਮੇਂ ਹੈ ਹੁਸ਼ਿਆਰ ਹੋ ਜਾਓ।'

ਬੱਸ, ਦੋ ਮਿੰਟਾਂ ਵਿੱਚ ਹੀ ਸੈਂਟਰ ਗੰਜੇ ਦੇ ਸਿਰ ਵਾਂਗ ਹੋ ਜਾਂਦੈ, ਫੇਰ ਮਾਸਟਰ ਆਪ ਸਾਰਾ ਪਰਚਾ ਬੋਰਡ ਤੇ ਹੱਲ ਕਰ ਦੇਂਦੇ ਨੇ। ਬੋਰਡ ਦਾ ਇਮਤਿਹਾਨ ਹੁੰਦਾ ਹੈ ਬੋਰਡ ਤੇ। ਇਮਤਿਹਾਨ ਤਾਂ ਮਾਸਟਰਾਂ ਦਾ ਹੁੰਦੈ। ਫੇਲ੍ਹ ਵੀ ਉਹੀਓ ਹੁੰਦੇ ਨੇ ਤੇ ਪਾਸ ਵੀ ਉਹੀਓ। ਮੁੰਡਿਆਂ ਨੇ ਤਾਂ ਬੋਰਡ ਤੋਂ ਲਿਖ ਕੇ ਨਕਲ ਹੀ ਮਾਰਨੀ ਹੁੰਦੀ ਐ ਬਸ।'

'ਜੇ ਭਲਾ ਫਲਾਇੰਗ ਆਲੇ ਕਾਰ/ਜੀਪ ਤੇ ਆਉਣ ਦੀ ਬਜਾਏ ਝਕਾਨੀ ਦੇ ਕੇ ਕਾਹਲੀ ਨਾਲ ਸੈਂਟਰ ਵਿੱਚ ਆ ਧਮਕਣ-ਫੇਰ?'

'ਫੇਰ ਕੀ? ਤੁਹਾਡਾ ਮਤਲਬ ਐ ਸਾਡੇ ਸਕੂਲ ਵਾਲਿਆਂ ਕਿਤੇ ਇਹਦਾ ਬਾਨ੍ਹਣੂ ਨਹੀਂ ਬੰਨ੍ਹਿਆ। ਇਹਦਾ ਵੀ ਪੂਰਾ ਇੰਤਜ਼ਾਮ ਕੀਤਾ ਹੋਇਐ। ਸਾਡੇ ਹੈੱਡਮਾਸਟਰ ਵਰਗਾ ਜੁਗਤੀ ਬੰਦਾ ਦੀਵਾ ਲੈ ਕੇ ਢੂੰਡਿਆਂ ਕਿਹੜਾ ਲੱਭ ਸਕਦਾ ਏ? ਪੂਰਾ ਚਲਦਾ ਪੁਰਜ਼ਾ ਹੈ ਉਹ! ਉਹਨੇ ਆਪਣੀ ਸ਼ਾਨਦਾਰ ਕਾਰਗੁਜ਼ਾਰੀ ਲਈ ਸਰਕਾਰ ਤੋਂ ਨੈਸ਼ਨਲ ਐਵਾਰਡ ਮਾਰਿਆ ਹੋਇਐ। ਉਹਨੇ ਪ੍ਰੀਖਿਆ ਹਾਲ ਦਾ ਪੱਕਾ ਫਰਸ਼ ਪੁਟਵਾ ਕੇ ਓਥੇ ਰੇਤੇ ਦੀਆਂ ਪੰਜ ਸੱਤ ਟਰਾਲੀਆਂ ਪੁਆ ਦਿੱਤੀਆਂ ਹਨ। ਉੱਤੇ ਡੈਸਕਾਂ ਦੀਆਂ ਪਾਲਾਂ ਲਗਵਾ ਦਿੱਤੀਆਂ ਹਨ। ਐਮਰਜੈਂਸੀ ਸਮੇਂ ਸਾਨੂੰ ਹਦਾਇਤ ਕੀਤੀ ਹੈ ਕਿ ਅਸੀਂ ਆਪਣਾ ਸਾਰਾ ਗੋਲੀ ਸਿੱਕਾ ਰੇਤੇ ਵਿੱਚ ਦੱਬ ਦੇਈਏ। ਉਂਵ ਆਪਣੇ ਕੋਲ ਰੱਖਣਾ ਵੀ ਨਹੀਂ। ਰੇਤੇ 'ਚੋਂ ਕੱਢ ਕੇ ਮੁੜ ਰੇਤੇ ਵਿੱਚ ਹੀ ਲਕੋ ਦੇਣਾ ਹੈ।'

'ਤੁਹਾਡੇ ਹਾਲ ਕਮਰੇ ਦਾ ਫਰਸ਼ ਤਾਂ ਪਿੱਛੇ ਜਿਹੇ ਨਵਾਂ ਹੀ ਲੱਗਿਆ ਸੀ। ਫੇਰ ਕੀ ਨਕਲ ਕਰਾਉਣ ਲਈ ਹੀ ਪੁੱਟ ਕੇ ਸਤਿਆਨਾਸ ਕਰ ਦਿੱਤੈ? ਸ਼ਾਵਾਸ਼ੇ ! ਤੁਹਾਡੇ ਲਾਇਕ ਹੈੱਡਮਾਸਟਰ ਦੇ ਵੀ ਸ਼ਾਬਾਸ਼ੇ! ਫੇਰ ਦੁਆਰਾ ਫਰਸ਼ ਲਾਉਣ ਦਾ ਖਰਚਾ ਕੌਣ ਕਰੂ? ਕੀ ਹਰ ਸਾਲ ਹੀ ਫਰਸ਼ ਪੁਟਵਾ ਕੇ ਇਵੇਂ ਕਰਦਾ ਰਹੂ?'

'ਮੈਂ ਕਹਿਨਾਂ-ਉਹ ਬੜਾ ਜੁਗਤੀ ਬੰਦੈ। ਉਹਨੇ ਪੀ.ਟੀ.ਏ. ਫੰਡ ਚਾਲੂ ਕੀਤਾ ਹੋਇਐ ਹਰ ਮਹੀਨੇ ਉਹਦੀ ਉਗਰਾਹੀ ਕਰ ਲੈਂਦੇ। ਦੋ-ਦੋ ਸੌ ਤਾਂ ਇਮਤਿਹਾਨ ਦੇਣ ਵਾਲੇ ਮੁੰਡਿਆਂ ਤੋਂ ਹੋਰ ਵਾਧੂ ਦੇ ਡੂੱਕ ਲਏ ਆ। ਬਾਕੀ ਏਧਰੋਂ ਓਧਰੋਂ ਇਕੱਠੇ ਕਰ ਲਊ। ਮਹਿਕਮੇ ਤੋਂ ਕੋਈ ਗਰਾਂਟ ਬਟੋਰ ਲਊ। ਅਗਲੇ ਸਾਲ ਨਾਲ, ਅਗਲੇ ਸਾਲ ਵੇਖੀ ਜਾਊ।'

ਪ੍ਰੇਮ ਸਿੰਘ ਸੋਚੀਂ ਪੈ ਗਿਆ। ਜਿਹੜੇ ਮਹਿਕਮੇ 'ਚ ਉਹ ਕੰਮ ਕਰਦਾ ਹੈ ਉੱਥੇ ਵੀ ਤਾਂ ਇਹੋ ਕੁੱਝ ਹੋ ਰਿਹੈ। ਕਾਗਜ਼ਾਂ ਵਿੱਚ ਹੀ ਬੰਨ੍ਹ ਬਣਦੇ ਹਨ। ਕਾਗਜ਼ਾਂ ਵਿੱਚ ਹੀ ਮਿੱਟੀ ਪੈ ਜਾਂਦੀ ਹੈ। ਕਾਗਜ਼ਾਂ ਵਿੱਚ ਹੀ ਰੁੜ੍ਹ ਜਾਂਦੀ ਹਹੈ। ਕਮਿਸ਼ਨ ਬਾਜ਼ੀ ਦਾ ਫਾਰਮੂਲਾ ਹਰ ਮਹਿਕਮੇ, ਹਰ ਦਫਤਰ ਵਿੱਚ ਲਾਗੂ ਹੈ ਤੇ ਏਸੇ ਵਿਧੀ ਵਿਧਾਨ ਦੇ ਤਹਿਤ ਹੀ ਦੇਸ਼ ਵਿਕਾਸ ਦੀਆਂ ਮੰਜ਼ਿਲਾਂ ਤਹਿ ਕਰ ਰਿਹਾ ਹੈ। ਫੇਰ ਉਹ ਇਕ ਦਮ ਸੁਚੇਤ ਹੋਇਆ, ਸੰਭਲਿਆ ਤੇ ਬੋਲਿਆ: 'ਜਾ, ਜਾ ਵਾਧੂ ਦੀ ਬਰੜ ਬਰੜ ਲਾਈ ਹੋਈ ਏ। ਜੇ ਭਲਾ ਕਿਤਾਬ ਹੀ ਨਹੀਂ ਟੋਲੋਂਗਾ ਤਾਂ ਸੁਆਲ ਕਿੱਥੋਂ ਸਮਝ ਆਉਣਗੇ? ਕਿਹੜੇ ਸੁਆਲ ਦਾ ਕੀ ਉੱਤਰ ਦੇਣੈ ਇਹ ਕਿਵੇਂ ਪਤਾ ਲੱਗੂ? ਵਾਰਿਸ਼ ਸ਼ਾਹ ਦੇ ਲਿਖਣ ਵਾਗੂੰ:

ਪੂਛਾਂ ਗਾਈਂ ਦੀਆਂ ਮਹੀਂ ਨੂੰ ਜੋੜਨਾ ਏਂ
ਖੁਰੀਆਂ ਮਹੀਂ ਨੂੰ ਲਾਵਨੈ ਗਾਈਆਂ ਦੀਆਂ।
ਸਾਰੇ ਸੁਆਲਾਂ ਦੇ ਜੁਆਬ ਉਲਟ ਪੁਲਟ ਲਿਖ ਆਵੇਂਗੇ
।'

ਝਿੜਕ ਖਾ ਕੇ ਮੁੰਡਾ ਦੁਰਕਾਰੇ ਕੁੱਤੇ ਵਾਂਗ ਕਿਤਾਬਾਂ ਚੁੱਕ ਕੇ ਪੜ੍ਹਨ ਜਾ ਬੈਠਾ। ਪ੍ਰੇਮ ਸਿੰਘ ਨੇ ਮਨ 'ਚ ਫੈਸਲਾ ਕਰ ਲਿਆ ਕਿ ਹੁਣ ਉਹਦਾ ਨੌਨਿਹਾਲ ਬੇਸ਼ੱਕ ਪਾਸ ਹੋਵੇ ਚਾਹੇ ਫੇਲ੍ਹ, ਇਹਨੂੰ ਹੋਟਲ ਤੇ ਭਾਂਡੇ ਮਾਂਜਣ ਵਰਗੇ ਕਿਸੇ ਨਿਖਿੱਧ ਕੰਮ ਤੇ ਨਹੀਂ ਲਾਉਣਾ, ਕਿਉਂਕਿ ਇਹ ਤਾਂ ਜੋੜ-ਤੋੜ ਦੀ ਰਾਜਨੀਤੀ ਵਿੱਚ ਪਹਿਲਾਂ ਹੀ ਪ੍ਰਪੱਕ ਹੋ ਚੁੱਕਾ ਹੈ। ਲਗਦੀ ਵਾਹ ਇਹਨੂੰ ਕਿਸੇ ਰਾਜਸੀ ਦਲ ਵਿੱਚ ਭਰਤੀ ਕਰਾਂਵਾਂਗਾ, ਦੋਂਹ ਚੌਂਹ ਸਾਲਾਂ ਵਿੱਚ ਹੀ ਇਹਨੇ ਪ੍ਰਾਂਤ ਦੀ ਸਿਆਸਤ ਵਿੱਚ ਆਪਣਾ ਥਾਂ ਬਣਾ ਹੀ ਲੈਣਾ ਹੈ। ਫੇਰ ਤਾਂ ਸਮਝੋ ਵਾਰੇ ਨਿਆਰੇ ਹੀ ਹੋ ਜਾਣਗੇ।

—0—

# ਆਧੁਨਿਕ ਦੋਹੇ

ਡਾ. ਹਰਨੇਕ ਸਿੰਘ 'ਕੋਮਲ' ਮਲੋਟ
9317761414

ਵਿਰਸੇ ਨਾਲੋਂ ਟੁੱਟ ਕੇ, ਭਟਕੇ ਸਦਾ ਮਨੁੱਖ।
ਜੜ੍ਹ ਦੇ ਨਾਲੋਂ ਟੁੱਟ ਕੇ, ਸੁੱਕ ਜਾਂਦਾ ਹੈ ਰੁੱਖ॥

---

ਦਿਲ ਬਣ ਧੜਕਣ ਦਿਲਾਂ ਵਿੱਚ, ਰੱਖਣ ਸਦਾ ਖ਼ਿਆਲ
ਮਾਂ ਤੇ ਧੀ ਦੀ ਦੋਸਤੀ, ਨਿਭਦੀ ਸਾਹਾਂ ਨਾਲ॥

---

ਫੁੱਟ-ਪਾਥ 'ਤੇ ਕਰਨਗੇ, ਬੱਚੇ ਹੁਣ ਗੁਜ਼ਰਾਨ।
ਸੁਪਨਾ ਬਣ ਕੇ ਰਹਿ ਗਿਆ, 'ਰਾਮੂ' ਲਈ ਮਕਾਨ॥

---

ਖੋਲ੍ਹੋ ਜ਼ਰਾ ਜ਼ੁਬਾਨ ਹੁਣ, ਚੁੱਪ ਰਹੋ ਨਾ ਹੋਰ।
ਚੋਰ ਤਾਂ ਆਖ਼ਿਰ ਚੋਰ ਹੈ, ਕਹੋ ਚੋਰ ਨੂੰ ਚੋਰ॥

---

ਸਿੱਧੇ ਰਾਹ ਹੁਣ ਤੁਰਨ ਦੀ, ਭੁੱਲ ਗਏ ਹਾਂ ਜਾਚ।
ਜੰਦਰਾ ਵੱਜਾ ਅਕਲ ਨੂੰ, ਚਾਬੀ ਗਈ ਗਵਾਚ॥

---

ਸੋਨੇ ਦਾ ਹੈ ਪਿੰਜਰਾ, ਚਾਂਦੀ ਦੀ ਹੈ ਚੋਗ।
ਦੂਰ ਪਰਿੰਦਾ ਵਤਨ ਤੋਂ, ਦੁੱਖ ਰਿਹਾ ਹੈ ਭੋਗ॥

---

ਮਨ ਦੀ ਖਿੜਕੀ ਜਾਏ ਜਦ, ਪਿੰਡ ਦੇ ਵੱਲ ਨੂੰ ਖੁੱਲ੍ਹ।
ਮਨ ਵਿੱਚ ਖਿੜਦੇ, ਮਹਿਕਦੇ, ਓਦੋਂ ਸਰ੍ਹੋਂ ਦੇ ਫੁੱਲ॥

---

ਹਾਲਤ ਮੂੰਹੋਂ ਬੋਲਦੀ, ਰਹੀ ਹਕੀਕਤ ਦੱਸ।
ਸੋਨ-ਚਿੜੀ ਹੈ ਪੈ ਗਈ, ਕਾਲੇ ਕਾਵਾਂ ਵੱਸ॥

---

ਚੂਚਕ ਕਰਦਾ ਅਰਜ਼ ਹੈ, ਬਹਿ ਹੀਰ ਦੇ ਕੋਲ।
'ਧੀਏ! ਸਾਡੀ ਪੱਗ ਨੂੰ, ਪੈਰਾਂ ਵਿੱਚ ਨਾ ਰੋਲ॥'

---

ਟੱਬਰ ਛੋਟੇ ਹੋ ਗਏ, ਖੰਡਿਤ ਨੇ ਪਰਿਵਾਰ।
ਚੁੱਕੀ ਫਿਰਦੇ ਲੋਕ ਨੇ, ਇਕਲਾਪੇ ਦਾ ਭਾਰ॥

---

ਲੈਂਦਾ ਸੀ ਤਿੰਨ ਪੀੜ੍ਹੀਆਂ, ਇਕੋ ਵਿਹੜਾ ਪਾਲ।
ਹੁਣ ਤਾਂ 'ਕੱਲਾ ਪੁੱਤ ਵੀ, ਰਹੇ ਨਾ ਬਾਪੂ ਨਾਲ॥

---

ਹੁਣ ਹਨੇਰਾ ਢੋਣ ਲਈ, ਹੋ ਗਏ ਹਾਂ ਮਜ਼ਬੂਰ।
ਹੁੰਦਾ-ਹੁੰਦਾ ਹੋ ਗਿਆ, ਸੂਰਜ ਸਾਥੋਂ ਦੂਰ॥

---

ਖ਼ੁਰਦੇ-ਖ਼ੁਰਦੇ ਖ਼ੁਰ ਗਏ, ਲਿਆ ਹੈ ਆਪਾ ਖ਼ੋਰ।
ਪਤਾ 'ਨੀ ਕਿੰਨਾ ਦਰਦ ਹੈ, ਪੀਣਾ ਬਾਕੀ ਹੋਰ॥

---

ਹੁੰਦੀ ਇਉਂ ਪਰਪੱਕ ਹੈ, ਦਾਨਿਸ਼ਵਰ ਦੀ ਬੁੱਧ।
ਕੜ੍ਹਦਾ ਕਾੜ੍ਹਨੀ ਵਿੱਚ ਹੈ, ਜਿਉਂ ਹਾਰੇ ਵਿੱਚ ਦੁੱਧ॥

---

ਰਹੂ ਸਲਾਮਤ ਆਲ੍ਹਣਾ, ਬਹੁਤੀ ਆਸ ਨਾ ਰੱਖ।
ਚਿੜੀਆਂ ਦੇ ਘਰ ਬਾਰ 'ਤੇ, ਬਾਜ਼ਾਂ ਦੀ ਹੈ ਅੱਖ॥

---

ਛੰਦ ਦੇ ਬਾਝੋਂ ਸ਼ਾਇਰੀ, ਚੱਪੂ ਬਿਨਾਂ ਮਲਾਹ।
ਪੈਸੇ ਬਾਝ ਨਾ ਦੋਸਤੋ, ਮੇਲਾ ਅਤੇ ਵਿਆਹ॥

---

ਪੱਤਾ-ਪੱਤਾ ਬਾਗ ਦਾ, ਪੁੱਛੇ ਰੋਜ਼ ਸਵਾਲ।
ਬਾਗ਼ਬਾਨ ਨੇ ਬਾਗ ਦਾ, ਕੀਤਾ ਇਹ ਕੀ ਹਾਲ॥

---

ਡੱਬ-ਖੜੱਬੇ ਚਿੜੀਮਾਰ, ਜਾਂਦੇ ਆਪੇ ਭੱਜ।
ਭਗਤ ਸਿੰਘ ਸੂਰਮਾ, ਹੁੰਦਾ ਜੇਕਰ ਅੱਜ॥

---

ਵਾਚਣ ਉਸ ਦੇ ਅਕਲ ਨੂੰ, ਬੈਠੇ ਖੋਲ੍ਹ ਕਿਤਾਬ।
ਸੱਥ 'ਚ ਨੇਤਾ ਘੇਰਿਆ, ਮੰਗਣ ਲੋਕ ਹਿਸਾਬ।

---

'ਘਰ' ਦੀ ਥਾਂ 'ਫਲੈਟ' ਹੈ, ਨੰਬਰ ਹੈ ਪਹਿਚਾਣ।
ਮਹਾਂਨਗਰ ਦੀ ਜ਼ਿੰਦਗੀ, ਕਰਦੀ ਰੂਹ ਦਾ ਘਾਣ॥

---

# ਅਭੁੱਲ ਇਤਿਹਾਸਕ ਯਾਦਾਂ

*ਡਾ. ਸਾਹਿਬ ਸਿੰਘ ਅਰਸ਼ੀ*
*9463327557*

ਭੁਲਾ ਨਹੀਂ ਸੱਕਦੇ ਤੁਸੀਂ
ਅਤੀਤ ਦੇ ਇਤਿਹਾਸ ਨੂੰ।
ਕਿਵੇਂ ਭੁੱਲੋਗੇ ਭਲਾ ਆਨੰਦਪੁਰ ਦੇ ਸਾਕੇ ਨੂੰ
ਗੁਰੂ ਗੋਬਿੰਦ ਨਾਲ ਹੋਈ ਮੁਗਲਾਂ ਤੇ ਪਹਾੜੀਆਂ ਦੀ ਜੰਗ,
ਕੀ ਇਹ ਭੁੱਲਣਯੋਗ ਹੈ?
ਜੋ ਕੀਤਾ ਫਤਹਿ ਸਿੰਘ ਤੇ ਜ਼ੋਰਾਵਰ ਸਿੰਘ ਨਾਲ,
ਜ਼ਾਲਮਾਂ ਨੇ ਬੇਦੋਸ਼ੇ ਬੱਚਿਆਂ ਨੂੰ ਕੋਹ ਸੁੱਟਿਆ,
ਕੀ ਕੋਈ ਕਾਨੂੰਨ ਉਨ੍ਹਾਂ ਤੇ ਲਾਗੂ ਨਹੀਂ ਸੀ ਹੁੰਦਾ?
ਜਿਨ੍ਹਾਂ ਬੇਖੌਫ ਸਜਾਵਾ ਦਿੱਤੀਆਂ ਅਣਭੋਲ ਬੱਚਿਆਂ ਨੂੰ।
ਕੀ ਭੁਲਾ ਪਾਓਗੇ ਚਮਕੌਰ ਦੀ ਗੜ੍ਹੀ ਨੂੰ।
ਦਸ਼ਮੇਸ਼ ਨਾਲ ਸਨ ਕੁੱਝ ਗਿਣਤੀ ਦੇ ਸਿੱਖ,
ਦੂਸਰੇ ਪਾਸੇ ਲੱਖਾਂ ਦੀ ਤਦਾਦ ਵਿੱਚ,
ਦੁਸ਼ਮਣਾਂ ਦੀ ਫੌਜ,
ਜਿਨ੍ਹਾਂ ਘੇਰਿਆ ਸੀ ਕੱਚੀ ਗੜ੍ਹੀ ਨੂੰ,
ਭੁੱਖੇ ਤੇ ਨਿਹੱਥੇ ਸਿੰਘਾਂ ਦੀਆਂ ਕੁਰਬਾਨੀਆਂ
ਗੁਰੂ ਗੋਬਿੰਦ ਸਿੰਘ ਜੀ ਦੇ ਲੱਖਤੇ ਜ਼ਿਗਰ,
ਅਜੀਤ ਤੇ ਜੁਝਾਰ ਨੂੰ।
ਜਿਨ੍ਹਾਂ ਆਪਣੇ ਪਿਤਾ ਦੇ ਸਾਹਮਣੇ,
ਹੱਸ ਹੱਸ ਜਾਨਾਂ ਵਾਰੀਆਂ
ਕੌਣ ਭੁਲਾ ਪਾਏਗਾ ਇਨ੍ਹਾਂ ਕੁਰਬਾਨੀਆਂ ਨੂੰ।
ਆਓ, ਇਨ੍ਹਾਂ ਅਤੀਤ ਦੇ ਸਕਿਆਂ ਨੂੰ ਯਾਦ ਕਰੀਏ,
ਤੇ ਯਾਦ ਕਰੀਏ ਉਨ੍ਹਾ ਮਰਜ਼ੀਵੜਿਆਂ ਨੂੰ,
ਜਿਨ੍ਹਾਂ ਹੱਸ-ਹੱਸ ਧਰਮ ਤੇ ਕੌਮ ਲਈ ਜਾਨਾਂ ਵਾਰੀਆਂ,
ਉਨ੍ਹਾਂ ਨੂੰ ਭਾਵ-ਭਿੰਨੀ ਸ਼ਰਧਾਂਜਲੀ ਅਰਪਿਤ ਕਰੀਏ।
ਚੱਲੀਏ, ਉਸ ਗੁਰੂ ਦੇ ਹੀ ਦਰਸਾਏ ਮਾਰਗ ਤੇ
ਜਿਸ ਨੇ ਖਾਲਸੇ ਨੂੰ ਸਿਦਕ ਤੇ ਸਬੂਰੀ ਵਿੱਚ ਰਹਿਣਾ ਦੱਸਿਆ
ਇਹੋ ਹੀ ਗੁਰੂ ਪ੍ਰਤੀ ਸੱਚੀ ਅਕੀਦਤ ਹੈ,
ਜੋ ਸਾਨੂੰ ਸਾਡੇ ਹੱਕਾਂ ਲਈ ਜੂਝਣ ਦਾ ਸੰਦੇਸ਼ ਦਿੰਦੀ ਹੈ
ਤੇ ਸਾਡੀ ਇਤਿਹਾਸਕ ਪ੍ਰੇਰਣਾ ਹੈ।

—0—

# ਬਾਬਾ ਬੁੱਢਾ ਜੀ

*-ਰਮੇਸ਼ ਬੱਗਾ ਚੋਹਲਾ*
*9463132719*

ਜਿਸਦੇ ਜੀਵਨ ਵਿਚੋਂ ਆਉਂਦੀ ਗੁਰਮਤਿ ਦੀ ਖੁਸ਼ਬੋਈ।
ਬਾਬਾ ਬੁੱਢਾ ਜੀ ਵਰਗਾ ਹੋਣਾ ਸੇਵਾਦਾਰ ਨਹੀਂ ਕੋਈ।
ਤਾਜਾ ਦੁੱਧ ਲਿਜਾ ਕੇ ਜਦ ਗੁਰੂ ਨਾਨਕ ਤਾਈਂ ਛਕਾਇਆ,
ਨਾਲ ਪਿਆਰ ਦੇ ਬਾਬੇ ਉਸ ਨੂੰ ਆਪਣੇ ਕੋਲ ਬਿਠਾਇਆ,
ਭਟਕੇ ਮਨ ਨੂੰ ਲੱਗਣ ਲੱਗਾ ਮਿਲ ਗਈ ਸੱਚੀ ਢੋਈ।
ਬਾਬਾ.........................................।
ਕੀ ਨਾਮ ਹੈ ਤੇਰਾ ਕਾਕਾ ਕਿਹੜੇ ਪਿੰਡ ਦਾ ਵਾਸੀ,
ਕਿਹੜੀ ਗੱਲੋਂ ਮੁੱਖ ਤੇਰੇ 'ਤੇ ਛਾਈ ਹੋਈ ਉਦਾਸੀ,
ਕਿਹੜਾ ਦੁੱਖ ਜੋ ਹਿਰਦੇ ਦੇ ਵਿਚ ਫਿਰਦਾ ਤੂੰ ਲਕੋਈ।
ਬਾਬਾ.........................................।
ਸੁੱਘਾ ਰੰਧਾਵਾ ਪਿਤਾ ਮੇਰਾ ਤੇ ਮਾਂ ਹੈ ਗੌਰਾਂ ਮਾਈ,
ਕੱਥੂਨੰਗਲ ਵਿਚ ਰਹਿ ਕੇ ਦੋਵੇਂ ਕਰਦੇ ਹਨ ਕਮਾਈ,
ਖੇਤੀਬਾੜੀ ਦੇ ਸਿਰ ਉੱਤੇ ਘਰ ਦੀ ਚੱਲੇ ਰਸੋਈ।
ਬਾਬਾ.....................................।
ਜਨਮ ਮਰਨ ਤੂੰ ਕੱਟਦੇ ਬਾਬਾ ਮੈਨੂੰ ਮੌਤ ਡਰਾਵੇ,
ਛੋਟਾ ਵੱਡਾ ਨਹੀਂ ਦੇਖਦੀ ਜਦੋਂ ਕਿਸੇ ਨੂੰ ਆਵੇ,
ਕੋਈ ਪਤਾ ਨਹੀਂ ਕਿਹੜੇ ਵੇਲੇ ਹੋ ਜਾਵੇ ਅਣਹੋਈ।
ਬਾਬਾ......................................।
ਆਪਣੀ ਉਮਰੋਂ ਵੱਡੀਆਂ ਗੱਲਾਂ ਜਦੋਂ ਬਾਬੇ ਨਾਲ ਕਰੀਆਂ,
ਦੀਨ ਦੁਨੀ ਦੇ ਮਾਲਿਕ ਨੂੰ ਉਹ ਲੱਗੀਆਂ ਖ਼ਰੀਆਂ ਖ਼ਰੀਆਂ,
ਆਖਣ ਲੱਗੇ 'ਚੋਹਲੇ' ਵਾਲਿਆ ਮਨ ਜਾਵੇਂ ਤੂੰ ਮੋਹੀ।
ਬਾਬਾ.........................................।

—0—

# ਆਧੁਨਿਕ ਦੋਹੇ

ਰਣਜੀਤ ਆਜ਼ਾਦ ਕਾਂਝਲਾ
06280608609

ਦੇਸ਼ ਤਰੱਕੀ ਕਰ ਰਿਹੈ ਵੇਖ ਮਾਰ ਫੜੱਪੇ ਚਾਰ !
ਚੋਬਰ ਡਿਗਰੀਆਂ ਲੈ ਕੇ ਫਿਰਦੇ ਬੇਰੁਜ਼ਗਾਰ !
ਭਾਈ-ਭਾਈ ਦਾ ਵੈਰੀ ਬਣਿਆ ਹੈ ਸਮੇਂ ਦੀ ਮਾਰ !
ਮਾਮੇ ਨੇ ਭਾਣਜੀ ਫਾਹੀ ਰਿਸ਼ਤਾ ਕੀਤਾ ਤਾਰੋ ਤਾਰ !
ਅੰਨ ਦਾਤਾ ਮੇਰੇ ਦੇਸ਼ ਦਾ ਜੰਗ ਰਿਹਾ ਜੋ ਹਾਰ !
ਖੁਦਕਸ਼ੀ ਦੀਆਂ ਖਬਰਾਂ ਪੜ੍ਹੀਏ ਵਿਚ ਅਖਬਾਰ !
ਹਾਏ ਮਹਿੰਗਾਈ! ਬੂਹ ਮਹਿੰਗਾਈ! ਮੱਚੀ ਹਾਹਾਕਾਰ!
ਅੱਖਾਂ ਮੀਟ ਕੇ ਵੇਖ ਰਹੀ ਸਾਡੀ ਇਹ ਸਰਕਾਰ !
ਅੱਛੇ ਦਿਨਾਂ ਦੀ ਆਸ ਦੇ ਸੁਣਦੇ ਬਿਆਨ ਹਜ਼ਾਰ !
ਮਨ ਦੇ ਦੀਪ ਬੁਝਦੇ ਜਾਂਦੇ ਹੱਥ ਅਕਲ ਨੂੰ ਮਾਰ !
ਵਿਦਿਆ ਵੀਚਾਰੀ ਤਾਂ ਪਰਉਪਕਾਰੀ ਲੁਟ ਰਹੀ ਸੰਸਾਰ!
ਅਰਥ ਵਿਹੂਣਾ ਹੋ ਗਿਆ ਸਿਖਿਆ ਦਾ ਮਿਆਰ !
ਰਾਜੇ! ਰਾਜ ਕਰੇਂਦਿਆ ਤੇਰੇ ਗਲ ਫੁਲਾਂ ਦੇ ਹਾਰ !
ਪਰਜਾ ਭੁਖੀ ਵਿਲਕਦੀ ਸੁਣੇ ਨਾ ਕੋਈ ਪੁਕਾਰ !
ਦਫਤਰੀ ਬਾਬੂ ਤੱਕਦੈ, ਆਇਆ ਕੋਈ ਸ਼ਿਕਾਰ !
ਕੰਮ ਰਤਾ ਨਹੀਂ ਕਰਨਾ-ਬਿਨ ਪੈਸੇ ਦੇ ਯਾਰ !
ਮਿਹਨਤ ਕਰ ਤਰੱਕੀ ਪਾਵੇ ਗੁਆਂਢੀ ਖਾਂਦਾ ਖਾਰ !
ਅਪਣੇ ਦੁਖਾਂ ਤੋਂ ਦੁਖੀ ਨਾ ਪਰ ਮਰਜ਼ ਰਹੀ ਪੁਕਾਰ !
ਅੱਜ ਦੀ ਹੀਰ ਸਲੇਟੀ ਯਾਰੋ ਰਾਂਝੇ ਨੂੰ ਰਹੀ ਦੁਰਕਾਰ !
ਖਾਲੀ ਬਟੂਆ ਵੇਖ ਕੇ ਜਾਹ ਖਲੋਈ ਅਗਲੇ ਪਾਰ !
ਚੰਦਰੇ ਏਸ ਮੋਬਾਇਲ ਨਾ' ਕਾਹਦਾ ਪਾਇਆ ਪਿਆਰ!
ਅਸਲੀ ਰਾਹੋਂ ਥਿੜਕ ਗਏ ਕੇਹਾ ਬਣਾਇਆ ਯਾਰ!
ਘੋਟ ਅੰਕ ਆਉਣ ਤੇ ਕੁੜੀ ਨੇ ਮੰਨ ਲਈ ਏ ਹਾਰ!
ਪੱਖੇ ਉਤੇ ਲਟਕ ਗਈ, ਗਿਆ ਭੌਰ ਉਡਾਰੀ ਮਾਰ !
ਵੱਡੇ-ਛੋਟੇ ਦੀ ਕਦਰ ਨਾ ਕੋਈ ਕੇਹੀ ਸਮੇਂ ਦੀ ਮਾਰ!
ਹਰ ਪਿੰਡ-ਸ਼ਹਿਰ ਵਿਚ ਬਿਰਧ-ਘਰ ਰਹੇ ਉਸਾਰ !
ਸ਼ਿਆਮ ਰੰਗੀ ਘੁਗੀ ਨੇ, ਹਨ ਦਿਤੇ ਖੰਭ ਖਿਲਾਰ !
ਜਾਲ ਵਿਚ ਆ ਫਸੇ ਨੇ ਕਈ ਜੁੰਡੀ ਦੇ ਯਾਰ !
ਵਿਚ ਬਗੀਚੇ ਕਲੀਆਂ-ਰੋਈਆਂ ਧਾਹਾਂ ਮਾਰ !
ਫੁਲਾਂ ਦੀ ਖੁਸ਼ਬੋ ਦਾ ਕੌਣ ਲੁਟ ਲੈ ਗਿਆ ਸੰਸਾਰ ?
ਹੀਰ ਸਲੇਟੀ ਇਕ ਹੈ ਪਿਛੇ ਰਾਂਝੇ ਫਿਰਦੇ ਚਾਰ !
ਬਟੂਆ ਹੌਲਾ ਵੇਖ ਕੇ ਖਾਹ ਰਹੇ ਨੇ ਉਹ ਖਾਰ !
ਦਵਾ ਦੁਆਈ ਇਸ਼ਕ ਦੀ ਵੈਦ ਕੀ ਜਾਣੇ ਸਾਰ !
ਸਿਰ ਚੜ੍ਹ ਜਾਦੂ ਬੋਲਦਾ ਨੱਢੀ ਦਾ ਨਕਲੀ ਪਿਆਰ !
ਨੱਢੀ ਕਰੇ ਕਚੀਰ੍ਹਾ-ਕੁੜ ਹੋ ਤੂੰ ਹੁਣ ਹੁਸ਼ਿਆਰ !
ਨਹੀਂ ਤਾਂ ਅੱਧ ਵਿਚਾਲੇ ਟੁਟ ਜੂਤੇਰਾ ਮੇਰਾ ਪਿਆਰ !
ਮੁਨਾਫਾਖੋਰ ਦੁਕਾਨਦਾਰ ਤੇਜ਼ਾਬ ਵੇਚੇ ਭਰੇ ਬਾਜ਼ਾਰ !
ਕਿਨੀਆਂ ਜਿੰਦਾਂ ਗਾਲੀਆਂ ਪਈ ਤੇਜ਼ਾਬ ਦੀ ਮਾਰ !
ਮੋਬਾਇਲ ਬਿਨਾ ਨਾ ਸਾਰਦੇ ਚੋਬਰ ਤੇ ਮੁਟਿਆਰ !
ਇਹਦੇ ਪਿਛੇ ਪੈ ਗਿਆ ਸਾਡਾ ਕਮਲਾ ਇਹ ਸੰਸਾਰ !
ਚੰਗੇ ਵਿਚੋਂ ਮੰਦਾ ਲੱਭ ਕੇ ਕਰ ਪੂਰਾ ਪਰਚਾਰ !
ਵਿਰੋਧੀ ਧਿਰ ਦਾ ਮੁਖੀਆ ਬਣ ਗਲੇ ਪੁਵਾਏ ਹਾਰ !

*********

ਕਾਵਿ ਵਿਅੰਗ

# ਵਿਹੜੇ ਵਾਲੇ

ਹਰਬੰਸ ਸਿੰਘ ਸ਼ਾਨ, ਬਕਲੀ ਕਲਾਂ।
9878573068

ਬਾਬਾ ਬਿਪਰਵਾਦੀ ਉੱਚੀ ਜਾਤ ਦੇ ਜੋ
ਸਿੱਖ ਡਾਢੇ ਸਾਡੇ ਨਗਰ-ਖੇੜੇ ਵਾਲੇ।
ਦੂਈ-ਦਵੇਸ਼ ਦੀ ਭਾਵਨਾ ਮਨਾਂ ਅੰਦਰ
ਔਗੁਣ ਦੱਸਾਂ ਹੋਰ ਕਿਹੜੇ-ਕਿਹੜੇ ਵਾਲੇ।
ਨਾ ਕੋਈਂ ਚੱਜ-ਅਚਾਰ ਦੀ ਗੱਲ ਕਰਦੇ
ਕੰਮ ਇਨ੍ਹਾਂ ਦੇ ਸਾਰੇ ਬਖੇੜੇ ਵਾਲੇ।
ਸਿੱਖ ਧਰਮ ਨੂੰ ਨਿੱਜੀ ਬਣਾਈ ਬੈਠੇ
ਧੱਕੇ ਨਾਲ ਹੀ ਝਗੜੇ-ਝੇੜੇ ਵਾਲੇ।
ਬੰਦਾ ਸਿੰਘ ਨੇ ਇਹ ਜ਼ਿਮੀਦਾਰ ਕੀਤੇ,
ਜੋ ਮੁਜਾਰੇ ਸੀ ਝੋਟੇ ਰੇਹੜੇ ਵਾਲੇ।
"ਸ਼ਾਨ" ਆਖਦਾ ਨੀਵਿਆਂ ਨਾਲ ਤੂੰ ਏਂ।
ਫੇਰ ਲੱਗਦ ਕੀ ਇਹ ਤੇਰੇ ਨੇੜੇ ਵਾਲੇ?
ਮੰਜੀ ਡਾਹੁਣ ਜੋਗੀ ਸਾਡੇ ਥਾਂ ਹੈ ਨਾ
ਤਾਂ ਵੀ ਆਖੀ ਜਾਣ ਸਾਨੂੰ ਵਿਹੜੇ ਵਾਲੇ।

*********

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

## ਇਸ ਮਹੀਨੇ ਦੇ ਲੇਖਕ


ਸ. ਹਰੀ ਸਿੰਘ


ਪ੍ਰੋ: ਜਸਵੰਤ ਸਿੰਘ ਕੈਲਵੀ


ਜਥੇਦਾਰ ਮਹਿੰਦਰ ਸਿੰਘ ਖਹਿਰਾ


ਸ. ਸੰਪੂਰਨ ਸਿੰਘ


ਪ੍ਰਿੰ: ਗੁਰਮੁੱਖ ਸਿੰਘ


ਡਾ. ਕਰਨੈਲ ਸਿੰਘ ਸੋਮਲ


ਡਾ. ਇੰਦਰਜੀਤ ਸਿੰਘ ਗੋਗੋਆਣੀ


ਸ. ਬਲਬੀਰ ਸਿੰਘ ਬੇਲੀ


ਸ. ਤਰਲੋਚਨ ਸਿੰਘ ਦੁਪਾਲਪੁਰ


ਸ. ਰਣਜੀਤ ਆਜ਼ਾਦ ਕਾਂਝਲਾ


ਸ. ਰਣਜੀਤ ਸਿੰਘ ਐਮ.ਏ.


ਡਾ. ਗੁਰਬਚਨ ਸਿੰਘ ਮਾਵੀ


ਸ. ਹਰਨੇਕ ਸਿੰਘ ਕੋਮਲ


ਸ. ਹਰਬੰਸ ਸਿੰਘ ਸ਼ਾਨ


ਸ. ਸਾਹਿਬ ਸਿੰਘ ਅਰਸ਼ੀ


ਸ. ਨਸੀਬ ਸਿੰਘ ਸੇਵਕ
ਮੁੱਖ ਸੰਪਾਦਕ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036